



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

## ਇਸੇ ਕਲਮ ਤੋਂ :-

1. ਸਭਹਨ ਕੇ ਸਿਰਮੋਰ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਜੀਵਨੀ-1986, 1998; 2. ਸਾਹਿਬੁ ਗੁਣੀ ਗਹੇਰਾ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) ਜੀਵਨੀ-1991; ੩. ਸਹੀਦ ਬਾਬਾ ਲਹਿਣਾ ਸਿੰਘ (ਜੀਵਨੀ)-1992, 2004; 4. ਸੇਵਕ ਸਚੇ ਸਾਹ ਕੇ (ਵਿਅਕਤੀ-ਚਿੱਤਰ)-1992; 5. ਆਪਣੇ ਰੂ-ਬਰੂ (ਨਿਬੰਧ-ਸੰਗ੍ਰਹਿ)-1999; 6. ਅਸਾਂ ਕੀ ਖੱਟਿਆ (ਨਿਬੰਧ-ਸੰਗ੍ਰਹਿ)-1999; 7. ਅੰਧੇਰੈ ਦੀਪਕ ਬਾਲੀਐ (ਨਿਬੰਧ-ਸੰਗ੍ਰਹਿ) 1999; 8. ਵਾਰ ਸ੍ਰੀ ਭਗਉਤੀ ਜੀ ਕੀ (ਇੱਕ ਅਧਿਐਨ)-2004; 9. ਨਾਮਧਾਰੀ ਇਤਿਹਾਸ-ਸੰਖੇਪ-2005; 10. ਟਕਸਾਲੀ ਪੰਜਾਬੀ ਵਿਆਕਰਨ-2006; 11. ਚਤੁਰ ਸਿਆਣਾ ਸੁਘੜੁ ਸੋਇ-2006; 12. ਜਿਨ ਟੁੱਟੀ ਲਈ ਮਿਲਾਇ (ਜੀਵਨੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ)-2006; 13. ਸਤਿਗੁਰੂ ਰਾਮ ਸਿੰਘ ਜੀ ਤੇ ਕੂਕਾ ਲਹਿਰ-2008; 14. ਚਾਰੇ ਕੁੰਡਾ ਭਾਲੀਆ-2011; 15. ਜਸਜੀਤ (ਨਾਵਲ)-2011, 16. ਹੁਕਮਨਾਮੇ (ਸਤਿਗੁਰੂ ਰਾਮ ਸਿੰਘ ਜੀ ਇੱਕ ਅਧਿਐਨ)-2013

### ਸਹਿ-ਸੰਪਾਦਨਾਵਾਂ:

1. ਕਥਾ-ਕਹਾਣੀ-1987; 2. ਵਡ ਪਰਤਾਪੁ ਅਚਰਜ-ਰੂਪ-1990; 3. ਬਡ ਪਰਤਾਪੁ ਸੁਨਿਓ ਪ੍ਰਭੂ ਤੁਮਰੋ-1990; 4. ਪਰਤਾਪੁ ਸਦਾਗੁਰ ਕਾ ਘਟਿ ਘਟਿ-1991; 5. ਪੰਜਾਬੀ ਪਾਠ-ਪੁਸਤਕ ਭਾਗ-1-1994; 6. ਸਾਹਿਤ ਦੀਪਿਕਾ ਭਾਗ-1-1996; 7. ਸਾਹਿਤ ਦੀਪਿਕਾ ਭਾਗ-2-1997; 8. ਗਿਆਨ ਰਿਸ਼ਮਾਂ ਭਾਗ-1 ਤੋਂ 4-2003; 9. ਗਿਆਨ ਰਿਸ਼ਮਾ ਭਾਗ-5-2004; 10. ਤ੍ਰਿਪਤਾ ਭਾਗ-1 ਤੋਂ 5-2008; 11. ਸਕੂਲ-ਪੱਧਰੀ (ਪੰਜਾਬੀ) ਅਧਿਆਪਨ ਸਮਗਰੀ-2007; 12. ਆਓ! ਪੰਜਾਬੀ ਪੜ੍ਹੀਏ ਪੜ੍ਹਾਈਏ-2010; 13. ਵਾਰਤਕ ਰਿਸ਼ਮਾਂ-2010

### ਸੰਪਾਦਨਾਵਾਂ :

1. ਪੰਜਾਬੀ ਪਾਠ-ਪੁਸਤਕ ਭਾਗ-2-1995; 2. ਰਾਮ ਵਿਯੋਗੀਆਂ ਦੇ ਬਾਰਾਂਮਾਹ-1995; 3. ਪੰਜਾਬੀ ਪਾਠ-ਪੁਸਤਕ ਭਾਗ-3-1997; 4. ਗਿਆਨੀ ਤੇਜਾ ਸਿੰਘ ਰਚਨਾਵਲੀ-2011

### ਅਨੁਵਾਦ:

1. ਸਾਡੇ ਲਾਭ ਦਾਇਕ ਬੂਟੇ-1987

### ਹਿੰਦੀ:

१. बाबा लहणा सिंह शहीद-२००४, २. संत नामधारी इतिहास-२००६, २०१२

### English:

1. Namdhari Sikhs : A Brief History-2007, 2013; 2. Satguru Ram Singh and Kuka Movement-2012; 3. The Creator and the Sat ਗੁਰੁ ਕਰਤਾ ਪੁਰਖ ਅਤੇ ਸਤਿਗੁਰੂ-2014

### ਵਿਦੇਸ਼-ਯਾਤਰਾਵਾਂ:

ਨੇਪਾਲ, ਥਾਈਲੈਂਡ, ਯੂ.ਐਸ.ਏ., ਕਨੇਡਾ, ਯੂ.ਕੇ., ਦੱਖਣੀ ਅਫਰੀਕਾ, ਕੀਨੀਆ, ਤਨਜ਼ਾਨੀਆ, ਮਯਾਂਮਾਰ, ਆਇਰਲੈਂਡ, ਸ੍ਰੀਲੰਕਾ

# ਸੰਭਾਲ

(50 ਸਾਲ ਤੋਂ ਵੱਧ ਸਮੇਂ ਵਿੱਚ ਸਟੇਜ ਉੱਤੇ ਪੇਸ਼ ਕੀਤੀਆਂ ਅਤੇ ਲਾਹੀਆਂ ਕਵਿਤਾਵਾਂ)

ਤਾਰਾ ਸਿੰਘ ਅਨਜਾਣ

**ਨਾਮਧਾਰੀ ਦਰਬਾਰ**

**ਸ੍ਰੀ ਭੈਣੀ ਸਾਹਿਬ (ਲੁਧਿਆਣਾ) ਪੰਜਾਬ**

**SAMBHAL**
*(An Anthology of Poems)*

By
**Tara Singh Anjan**
Ph:- +91 9212318100

ਪਹਿਲੀ ਵਾਰ - 2015



ਮੁੱਲ : 80/-

*ਪ੍ਰਕਾਸ਼ਕ :*
ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ (ਲੁਧਿਆਣਾ) ਪੰਜਾਬ

ਛਾਪਕ :

ਟਾਈਪ ਸੈਟਿੰਗ :
ਕੁਲਦੀਪ ਸਿੰਘ, ਦਿੱਲੀ

ਕਵਰ ਡਿਜ਼ਾਇਨ :
ਜਸਵੰਤ ਸਿੰਘ

# ਤਤਕਰਾ

# ਗੀਤ

ਫੇਰਾ ਫੇਰ ਇਸ ਦੇਸ ਵਿੱਚ ਪਾ, ਸਤਿਗੁਰੂ ਚੀਨੀ ਵਾਲਿਆ।
ਆ ਕੇ ਗ਼ਮਾਂ ਵਾਲੀ ਰਾਤ ਮੁਕਾ, ਸਤਿਗੁਰੂ ਚੀਨੀ ਵਾਲਿਆ।
ਦੁਖੀ ਹੋਈ ਜਨਤਾ ਨੂੰ ਆ ਕੇ ਇੱਕ ਵਾਰ ਸੁਣ, ਆ ਕੇ ਇੱਕ ਵਾਰ ਸੁਣ।
ਵੱਢੀ ਚੱਟੀ ਚੋਰੀ ਦਾ ਜੋ ਗਰਮ ਬਜ਼ਾਰ ਸੁਣ, ਗਰਮ ਬਜ਼ਾਰ ਸੁਣ।
ਆ ਕੇ ਸੱਚ ਵਾਲਾ ਚੰਦ ਚਮਕਾ, ਸਤਿਗੁਰੂ ਚੀਨੀ ਵਾਲਿਆ।

ਮਾੜਿਆਂ ਤੇ ਧੱਕੇ ਧੋੜੇ ਤਗੜਿਆਂ ਦੇ ਚੱਲਦੇ, ਤਗੜਿਆਂ ਦੇ ਚੱਲਦੇ।
ਅੱਜ ਬਣੇ ਚੌਧਰੀ ਗਦਾਰ ਸੀ ਜੋ ਕੱਲ੍ਹ ਦੇ, ਗਦਾਰ ਸੀ ਜੋ ਕੱਲ੍ਹ ਦੇ।
ਦੁੱਧ ਪਾਣੀ ਵੱਖੋ ਵੱਖ ਕਰਵਾ, ਸਤਿਗੁਰੂ ਚੀਨੀ ਵਾਲਿਆ।
ਟੈਕਸਾਂ ਤੇ ਮਾਮਲਿਆਂ ਨੇ ਲੱਕ ਸਾਡੇ ਤੋੜੇ ਨੇ, ਲੱਕ ਸਾਡੇ ਤੋੜੇ ਨੇ।
ਬਹੁਤਿਆਂ ਨੂੰ ਲੁੱਟੀ ਜਾਂਦੇ ਅਸਲੋਂ ਜੋ ਥੋੜ੍ਹੇ ਨੇ, ਅਸਲੋਂ ਜੋ ਥੋੜ੍ਹੇ ਨੇ।
ਉੱਚੇ ਨੀਵੇਂ ਦਾ ਤੂੰ ਫ਼ਰਕ ਮਿਟਾ, ਸਤਿਗੁਰੂ ਚੀਨੀ ਵਾਲਿਆ।

ਦੁਨੀਆਂ ਬੇਦਰਦੀ ਦੇ ਫੇਰ ਵੱਸ ਪੈ ਗਈ, ਫੇਰ ਵੱਸ ਪੈ ਗਈ।
ਐਟਮ ਉਸਰ ਰਹੇ ਜ਼ਿੰਦਗੀ ਹੈ ਢਹਿ ਰਹੀ, ਜ਼ਿੰਦਗੀ ਹੈ ਢਹਿ ਰਹੀ।
ਚਿੱਟਾ ਝੰਡਾ ਆ ਕੇ ਅਮਨ ਝੁਲਾ, ਸਤਿਗੁਰੂ ਚੀਨੀ ਵਾਲਿਆ।
ਫੇਰਾ ਫੇਰ ਆ ਕੇ ਦੇਸ ਵਿੱਚ ਪਾ, ਸਤਿਗੁਰੂ ਚੀਨੀ ਵਾਲਿਆ।
ਆ ਕੇ ਗ਼ਮਾਂ ਵਾਲੀ ਰਾਤ ਮੁਕਾ, ਸਤਿਗੁਰੂ ਚੀਨੀ ਵਾਲਿਆ।



## ਧਾਰ ਅਵਤਾਰ ਆਏ

ਗੁਰ ਗੋਬਿੰਦ ਪਿੱਛੋਂ ਸਿੰਘ ਅਖਵਾਉਣ ਵਾਲੇ,
ਸਿੱਖਾਂ ਸਿੱਖੀ ਦੀ ਹੈ ਸੀ ਸਫ਼ਾਈ ਕੀਤੀ।
ਸ਼ਰਾਬ ਕਬਾਬ ਸਭ ਦੇ ਘਰੀਂ ਪਿਆ ਵਰਤੇ,
ਕਦੀ ਕਿਸੇ ਨੇ ਨਹੀਂ ਸੀ ਭਲਾਈ ਕੀਤੀ।
ਸ਼ੁਭ ਕਰਮ ਕਰਨੇ ਮੂਲੋਂ ਛੱਡ ਦਿੱਤੇ,
ਸ਼ਰਧਾਵਾਨਾਂ ਇੱਕ ਹੋਰ ਦਨਾਈ ਕੀਤੀ।
ਗ੍ਰੰਥ ਵਿੱਚ ਅਲਮਾਰੀਆਂ ਰੱਖ ਦਿੱਤੇ,
ਤਾਲੇ ਲਾ ਕੇ ਖ਼ੂਬ ਤਕੜਾਈ ਕੀਤੀ।

ਚੀਨੀ ਵਾਲੇ ਮਾਹੀ ਔਖੇ ਸਮੇਂ ਅੰਦਰ,
ਕਰਨ ਜੀਆਂ ਨੂੰ ਭਵਜਲੋਂ ਪਾਰ ਆਏ।
ਡੁੱਬਦੀ ਹਿੰਦ ਦੇ ਤਾਈਂ ਬਚਾਵਣੇ ਨੂੰ,
ਭੈਣੀ-ਰਾਈਆਂ 'ਚ ਧਾਰ ਅਵਤਾਰ ਆਏ।

ਰੱਖਿਆ ਗਊ-ਗ਼ਰੀਬ ਦੀ ਕਰਨ ਖ਼ਾਤਰ,
ਨਿਰੰਕਾਰ ਹੋ ਕੇ ਆਪ ਸਾਕਾਰ ਆਏ।
ਬਦੀ ਖ਼ਤਮ ਕਰਕੇ ਕਲੂ ਕਾਲ ਵਿੱਚੋਂ,
ਰਾਜ ਨੇਕੀ ਦਾ ਕਰਨ ਦਾਤਾਰ ਆਏ।
ਖੋਟੇ ਪਾਜ ਮੁਲੰਮੇ ਨੂੰ ਦੂਰ ਕਰਕੇ,
ਖਰੇ ਸੋਨੇ ਦਾ ਕਰਨ ਪ੍ਰਚਾਰ ਆਏ।
ਝੂਠ-ਜੂਠ ਜਦ ਹੈਸੀ ਪ੍ਰਧਾਨ ਸਾਰੇ,
ਬਾਵੀ ਰੂਪ ਬਣ ਰਾਮ ਅਵਤਾਰ ਆਏ।

ਭਗਵਤ ਭਗਤ ਵਿੱਚ ਚਿੱਤ ਲਗਾਵਣੇ ਨੂੰ.
ਸੁੱਚ-ਸੋਧ ਦਾ ਕਰਨ ਪ੍ਰਚਾਰ ਆਏ।
ਡੁੱਬਦੀ ਹਿੰਦ ਨੂੰ ਪਾਰ ਲਗਾਵਣੇ ਨੂੰ,
ਚੀਨੀ ਵਾਲੜੇ ਧਾਰ ਅਵਤਾਰ ਆਏ।

ਗਊਆਂ ਬੁੱਚੜਾਂ ਕੋਲੋਂ ਛੁਡਵਾਉਣ ਖ਼ਾਤਰ,
ਸਿੰਘ ਸੂਰਮੇ ਫੇਰ ਤਿਆਰ ਕੀਤੇ।
ਪੂਜਾ-ਪਾਠ ਵੱਲ ਕੀਤੀ ਸੀ ਪਿੱਠ ਜਿਨ੍ਹਾਂ,
ਪੂਜਾ-ਪਾਠ ਦੇ ਉਹਨਾਂ ਪਸਾਰ ਕੀਤੇ।
ਨਾਮ ਜਪ ਇਸ਼ਨਾਨ ਕਰ ਪੜ੍ਹਨ ਬਾਣੀ,
ਸੱਚੇ-ਸੁੱਚੇ ਕਈ ਲੱਖ-ਹਜ਼ਾਰ ਕੀਤੇ।
ਹੱਡੀ ਰਚਿਆ ਇਸ਼ਕ ਸੁਤੰਤਰਤਾ ਦਾ,
ਦਰਦੀ ਦੇਸ ਤੇ ਸੱਚੀ ਸਰਕਾਰ ਕੀਤੇ।

'ਅਨਜਾਣ' ਵਿੱਦਿਆ ਕਿੰਜ ਇਹ ਲਿਖ ਸੱਕੇ,
ਯੋਧੇ ਬੀਰ ਜਾਂ ਗੁਰੂ ਅਵਤਾਰ ਆਏ।
ਡੁੱਬਦੀ ਹਿੰਦ ਦੀ ਨਈਆ ਬਚਾਵਣੇ ਨੂੰ,
ਚੀਨੀ ਵਾਲੜੇ ਧਾਰ ਅਵਤਾਰ ਆਏ।



# ਗੀਤ

ਲਾਲ ਭਾਨੀ ਦੇ ਪਿਆਰੇ ਆ ਜਾ।
ਸ਼ਹੀਦ ਹੋਣ ਦਾ ਮੁੜ ਸਬਕ ਸਿਖਾ ਜਾ।
ਬਹੁਤਾ ਸਮਾਂ ਹੈ ਹੋਇਆ।
ਧਰਮ ਦੇਸ ਨੇ ਖੋਇਆ।
ਹੇਠਾਂ ਤਵੀ ਬਲੀ ਤੱਤੀ।
ਤੱਤੀ ਰੇਤ ਸੀਸ ਘੱਤੀ।
ਸਿੱਖੀ ਆਨ ਜਿਵੇਂ ਰੱਖੀ ਤੂੰ ਸਿਖਾ ਜਾ।
ਬਾਨੀ ਧਰਮ ਦੇ ਤੂੰ ਮੀਤਾ।
ਤੂੰ ਸ਼ਹਾਦਤ ਜਾਮ ਪੀਤਾ।
ਤੂੰ ਭਰਿਆ ਨਾ ਰੀਤਾ।
ਭਾਣਾ ਮਿਠੜਾ ਚਾ ਕੀਤਾ।
ਰਾਹੇ ਆਪਣੇ ਤੂੰ ਸਿੱਖਾਂ ਨੂੰ ਚਲਾ ਜਾ।
ਲਾਲ ਭਾਨੀ ਦੇ ਪਿਆਰੇ ਤੂੰ ਆ ਜਾ।
ਸ਼ਹੀਦ ਹੋਣ ਦਾ ਮੁੜ ਸਬਕ ਸਿਖਾ ਜਾ।



# ਸ਼ਹੀਦ ਹੋਣ ਦਾ ਸਬਕ ਸਿਖਾਣ ਆਇਆ

ਧੰਨ ਮਾਤਾ ਤੇ ਧੰਨ ਹੈ ਪਿਤਾ ਜੱਸ ਤੇ,
ਜਣਿਆਂ ਚੰਨ ਜਿਹਾ ਪੁੱਤ ਜਹਾਨ ਦੇ ਵਿੱਚ।
ਨਾਮ ਜਪਣ ਵਾਲਾ ਸ਼ਾਂਤੀ - ਪੁੰਜ ਸੀ ਜੋ,
ਮਾਣ ਪਾਇਆ ਜਿਸ ਜਿਮੀਂ ਅਸਮਾਨ ਦੇ ਵਿੱਚ।
ਤੱਤੀ ਤਵੀ ਤੇ ਰੇਤ ਪਏ ਸੀਸ ਤੱਤੀ,
ਸੀਤਲ, ਲੋਹ 'ਤੇ ਆਸਣ ਲਗਾਣ ਦੇ ਵਿੱਚ।
ਕੀਤਾ ਸਿੱਖਾਂ ਦਾ ਪੂਰਾ ਸੀ ਬਚਨ ਏਦਾਂ,
ਪੂਰੀ ਜਿਉਂ ਕਿਰਪਾਨ ਮਿਆਨ ਦੇ ਵਿੱਚ।

ਖੈ ਪਾਪ ਸੀ ਧਰਮ ਦੀ ਜੈ ਕਰਨੇ,
ਨਾਂ ਧਰਮ ਦਾ ਉੱਚਾ ਕਰਾਨ ਆਇਆ।
ਮੰਦੇ ਕਰਮੋਂ ਮਨੁੱਖ ਹਟਾਵਣੇ ਲਈ,
ਸ਼ਹੀਦ ਹੋਣ ਦਾ ਸਬਕ ਸਿਖਾਉਣ ਆਇਆ।

ਸੁਣਿਆ ਕਹਿਰ ਜਿਸ ਜਿਸ ਚੰਦੂ ਪਾਪੀ ਦਾ ਸੀ,
ਧਾਹੀਂ ਮਾਰ ਰੋਇਆ ਸੀ ਜਹਾਨ ਦੇ ਵਿੱਚ।
ਨੂੰਹ ਓਸਦੀ ਸੁਣਿਆਂ ਤਾਂ ਆ ਪਹੁੰਚੀ,
ਗੁਰੂ ਬੈਠਾ ਸੀ ਜਿਸ ਅਸਥਾਨ ਦੇ ਵਿੱਚ।
ਗੁਰਾਂ ਤੱਕ ਕੇ ਕਿਹਾ ਤਿਆਰ ਹੋ ਜਾ,
ਰਹਿਣਾ ਅਸਾਂ ਨਾ ਏਸ ਮਕਾਨ ਦੇ ਵਿੱਚ।
ਜਿੱਥੇ ਨਾਨਕ ਦਾ ਸੱਚਾ ਦਰਬਾਰ ਲੱਗਾ,
ਕਲ੍ਹ ਪਹੁੰਚਣਾ ਸੱਚੇ ਜਹਾਨ ਦੇ ਵਿੱਚ।

ਗਊ-ਗ਼ਰੀਬ ਦੀ ਰੱਖਿਆ ਕਰਨ ਵਾਲਾ,
'ਅਨਜਾਣ' ਤਾਈਂ ਵੀ ਪਾਰ ਲਗਾਣ ਆਇਆ।
ਜੜ੍ਹ ਜ਼ੁਲਮ ਦੀ ਜੜ੍ਹੋਂ ਉਖਾੜਨੇ ਲਈ,
ਸ਼ਹੀਦ ਹੋਣ ਦਾ ਸਬਕ ਸਿਖਾਣ ਆਇਆ।



# ਗੀਤ

ਪਟਨੇ ਦੇ ਵਿੱਚ ਜੀ ਪਿਆਰਾ ਆ ਗਿਆ,
ਰੱਬੀ ਨੂਰ ਅੱਲਾ ਦਾ ਨਜ਼ਾਰਾ ਆ ਗਿਆ।

ਮਾਤਾ ਗੁਜਰੀ ਘਰ ਲੀਤਾ ਅਵਤਾਰ,
ਤੇਗ ਬਹਾਦਰ ਦਾ ਖਿੜੇ ਪਰਵਾਰ,
ਪੋਹ ਸੁਦੀ ਸੱਤਵੀਂ ਨੂੰ ਭਾਗ ਲਾ ਗਿਆ।
ਬਚਪਨ 'ਚ ਕੀਤੇ ਗੁਰਾਂ ਖੇਲ਼ ਨਿਆਰੇ।
ਸ਼ਹਾਦਤ ਲਈ ਆਪ ਭੇਜੇ ਗੁਰੂ ਪਿਤਾ ਪਿਆਰੇ।
ਪੰਥ ਦਾ ਨਿਸ਼ਾਨ ਉੱਚੜਾ ਝੁਲਾ ਗਿਆ,
ਗੁਰੂ ਜੀ ਜਾਂ ਕੀਤੇ ਜੰਗਾਂ ਦੇ ਤਿਆਰੇ ਸੀ,
ਧਰਮ ਲਈ ਮਾਤਾ ਚਾਰੇ ਲਾਲ ਵਾਰੇ ਸੀ।
ਦੀਨ ਦੁਖੀਆਂ ਲਈ ਖੜਗ ਉਠਾ ਗਿਆ।
ਸੰਗਤੇ ਪੁਰਬ ਉਸੇ ਦਾ ਮਨਾਈਏ,
ਉਸ ਦੀਨਾ ਬੰਧੂ ਦੇ ਗੁਣਾਂ ਨੂੰ ਗਾਈਏ।
ਉਹ ਗੁਣ 'ਅਨਜਾਣ' ਗਾ ਗਿਆ।

ਪਟਨੇ ਦੇ ਵਿੱਚ ਜੀ ਪਿਆਰਾ ਆ ਗਿਆ,
ਰੱਬੀ ਨੂਰ ਅੱਲਾ ਦਾ ਨਜ਼ਾਰਾ ਆ ਗਿਆ।



## ਕੀ ਵਿਛੋੜਾ ਹੀ ਸਾਡੇ ਨਸੀਬ ਪ੍ਰੀਤਮ?

ਰਾਮ ਜੀ ਜਦ ਬਣਾਂ ਨੂੰ ਚਲੇ ਗਏ ਸਨ,
ਅਯੁੱਧਿਆ ਵਾਸੀ ਵਿਛੋੜਾ ਸਹਾਰਦੇ ਰਹੇ।
ਕਾਨ੍ਹ ਗੋਪੀਆਂ ਗੋਪ ਛੱਡ ਗਏ ਮਥਰਾ,
ਬਿਰਹਾ ਵਿੱਚ ਦਿਨ ਰਾਤ ਗੁਜਾਰਦੇ ਰਹੇ।
ਨਾਨਕ ਦਰਸ਼ਨ ਦੇ ਜਿਨ੍ਹਾਂ ਨੂੰ ਤਾਰ ਜਾਂਦੇ,
ਉਹ ਨਾਨਕ ਹੀ ਨਾਨਕ ਪੁਕਾਰਦੇ ਰਹੇ।
ਛੇਵੇਂ ਪਾਤਸ਼ਾਹ ਰਹੇ ਗਵਾਲੀਅਰ ਜਦ,
ਦਿਨ ਵਿਛੋੜੇ ਦੇ ਸਿੱਖ ਗੁਜਾਰਦੇ ਰਹੇ।

ਸਾਡਾ ਸਿੱਖਾਂ ਦਾ ਰਾਹ ਇਹ ਛੱਡਦਾ ਨਾ,
ਕੀ ਇਹ ਰਹੇਗਾ ਸਾਡੇ ਨਸੀਬ ਪ੍ਰੀਤਮ?
ਜਦੋਂ ਚਾਹਿਆ ਵਿਛੋੜਾ ਹੀ ਦੇ ਚੱਲੇ,
ਕੀ ਵਿਛੋੜਾ ਹੀ ਸਾਡੇ ਨਸੀਬ ਪ੍ਰੀਤਮ?

ਵਿਛੋੜਾ ਕੀ ਇਹ ਸਿੱਖਾਂ ਲਈ ਗੜ੍ਹ ਹੋਇਆ,
ਅੰਦਰੋਂ ਅੰਦਰ ਖ਼ਰਾਬ ਜੋ ਕਰੀ ਜਾਂਦਾ ਏ।
ਵਿਚਾਰਾ ਪ੍ਰੇਮੀ ਨਿਰਦੋਸ਼ ਹੀ ਸਜ਼ਾ ਇਸਦੀ,
ਦੁੱਖਾਂ-ਪੀੜਾਂ ਵਿੱਚ ਹੀ ਸਦਾ ਜਰੀ ਜਾਂਦਾ ਏ।
ਗੋਰਾ ਘੱਲ ਪ੍ਰਦੇਸ ਪਿਆਰੜੇ ਨੂੰ,
ਭਾਰ ਹੋਰ ਪਿਆਰੇ ਤੇ ਮੜ੍ਹੀ ਜਾਂਦਾ ਏ।
ਪਿਤਾ ਭਾਈ ਸੰਗਤ ਸਭ ਕੁਰਲਾਉਂਦੇ ਰਹੇ,
ਜਦ ਛੱਡ ਕੇ ਇਹਨਾਂ ਨੂੰ ਹਰੀ ਜਾਂਦਾ ਏ।

ਮਸਤਾਨੇ ਬਿਰਹਾ ਵਿੱਚ ਕੂਕਦੇ ਆਖਦੇ ਨੇ,
ਦਰਸ਼ਨ ਨਹੀਂ ਕੀ ਸਾਨੂੰ ਨਸੀਬ ਪ੍ਰੀਤਮ?
ਉਮਰ ਵਿੱਚ ਵਿਛੋੜੇ ਗੁਜਾਰਾਂਗੇ ਹੁਣ,
ਕੀ ਵਿਛੋੜਾ ਹੀ ਸਾਡੇ ਨਸੀਬ ਪ੍ਰੀਤਮ?

ਉਹ ਹਾਲ ਬੇਗਾਨੀ ਹਕੂਮਤ ਦਾ ਸੀ,
ਕਿਹਾ ਉਸ ਨੇ ਕੋਈ ਕਸੂਰ ਹੋਸੀ।
ਹਕੂਮਤ ਆਪਣੀ ਦਾ ਹੁਣ ਇਨਸਾਫ਼ ਵੇਖੋ,
ਜਿਹੜਾ ਕਦੇ ਨਾ ਕਿਤੇ ਮਨਜ਼ੂਰ ਹੋਸੀ।
ਅੱਖੀ ਡਿੱਠਿਆਂ ਵਿੱਚ ਕੀ ਝੂਠ ਹੋਏ,
ਦੁੱਧ ਪਾਣੀ ਹੁਣ ਸਾਬਤ ਜ਼ਰੂਰ ਹੋਸੀ।
ਬਾਬਾ ਬੀਰ ਸਿੰਘ ਜੀ ਕੀ ਗੁਨਾਹ ਕੀਤਾ,
ਨਾਮਧਾਰੀ ਉਹ ਪੱਕਾ ਵਿੱਚੋਂ ਜ਼ਰੂਰ ਹੋਸੀ।

ਅੱਖਾਂ ਤੱਕੀਆਂ ਤੱਕਦੇ ਰਾਹ ਤੇਰਾ,
'ਅਨਜਾਣ' ਕੀਤੀ ਨਾ ਤੇਰੀ ਹੈ ਦੀਦ ਪ੍ਰੀਤਮ।
ਅੱਜ ਹੋਇਆ ਵਿਛੋੜਾ ਏ ਬਾਬਾ ਜੀ ਦਾ,
ਕੀ ਵਿਛੋੜਾ ਹੀ ਸਾਡੇ ਨਸੀਬ ਪ੍ਰੀਤਮ?



## ਮੋਢੀ ਹਿੰਦ ਅਜ਼ਾਦੀ ਦਾ ਵੀਰ ਸੀ ਉਹ

ਜ਼ਾਲਮ ਹਰਨਾਕਸ਼ ਤੋਂ ਰਈਅਤ ਬਚਾਉਣ ਵਾਲਾ,
ਨਰ ਸਿੰਘ ਰੂਪ ਹਰੀ ਬਲਬੀਰ ਸੀ ਉਹ।
ਤ੍ਰੇਤੇ ਰਾਵਣ ਦੇ ਸੀਸ ਉਤਾਰਨੇ ਨੂੰ,
ਸੁਤ ਦਸ਼ਰਥ ਦਾ ਰਾਮ ਰਣਧੀਰ ਸੀ ਉਹ।
ਦੁਸਟ ਕੰਸ ਨੂੰ ਕੇਸੋਂ ਪਟਕਾਰਨੇ ਨੂੰ,
ਕ੍ਰਿਸ਼ਨ ਜੀ ਦਾ ਸ਼ਾਮ ਸਰੀਰ ਸੀ ਉਹ।
ਔਰੰਗੇ ਜ਼ੁਲਮੀ ਤੋਂ ਹਿੰਦ ਬਚਾਉਣ ਵਾਲਾ,
ਧਰਮੀ ਜੋਧਾ ਦਸਵਾਂ ਗੁਰੂ ਪੀਰ ਸੀ ਉਹ।
ਮਾਤਾ ਜੱਸਾਂ ਦੀ ਗੋਦ ਨੂੰ ਭਾਗ ਲਾਏ,
ਦਿਨ ਪੰਚਮੀ ਤੇ ਵਾਰ ਵੀਰ ਸੀ ਉਹ।
ਹੱਥੋਂ ਗੋਰਿਆਂ ਹਿੰਦ ਛੁਡਾਉਣ ਵਾਲਾ,
ਮੋਢੀ ਹਿੰਦ ਅਜ਼ਾਦੀ ਦਾ ਵੀਰ ਸੀ ਉਹ।

ਪ੍ਰਗਟੇ ਗੁਰੂ ਗੁਰ ਨਵਾਂ ਸਿਖਾਉਣ ਵਾਲੇ,
ਵਧਾਈ! ਵਧਾਈ! ਦੀ ਧੁਨ ਸੀ ਆਉਣ ਲੱਗੀ।
ਹਰ ਥਾਂ ਉੱਤੇ ਖ਼ੁਸ਼ੀ ਨਜ਼ਰ ਆਈ,
ਵਲੀ ਪੀਰ ਕਹਿ ਦੁਨੀਆਂ ਸਲਾਹੁਣ ਲੱਗੀ।
ਕਿਸੇ ਬਾਗ਼ ਵਿੱਚ ਟਾਹਣੀ ਤੇ ਕੋਇਲ ਬੈਠੀ,
ਗੀਤਾਂ ਰਾਹੀਂ ਅਨੰਦ ਬਣਾਉਣ ਲੱਗੀ।
ਦੁਖੀ ਅੱਖ ਤੱਕ ਉਸਨੂੰ ਮੁਸਕਾਉਣ ਲੱਗੀ,
ਵੈਰੀ ਅੱਖ ਹਰ ਕੋਈ ਸ਼ਰਮਾਉਣ ਲੱਗੀ।
ਬਸੰਤੀ ਜੀਭ ਹਰ ਗਾਉਂਦੀ ਆਖਦੀ ਏ,
ਦਿਲਾਂ ਟੁੱਟਿਆਂ ਦਾ ਦਾਮਨਗੀਰ ਸੀ ਉਹ।
ਜਾਂ ਫਿਰ ਹਿੰਦੀ ਨੂੰ ਤਖ਼ਤ ਬਚਾਉਣ ਵਾਲਾ,
ਮੋਢੀ ਹਿੰਦ ਅਜ਼ਾਦੀ ਦਾ ਵੀਰ ਸੀ ਉਹ।

ਕਹਿੰਦੇ ਗਾਂਧੀ ਨੇ ਖੱਦਰ ਪਹਿਨਨੇ ਦਾ,
ਹਿੰਦ ਵਾਸੀਆਂ ਲਈ ਐਲਾਨ ਕੀਤਾ।
ਮਿੱਲ ਕਿਸੇ ਅੰਗਰੇਜ਼ੀ ਦਾ ਨਾ ਵਰਤੋ,
ਦੇਸੀ ਖੱਡੀ ਦਾ ਪਹਿਨੋ ਫ਼ਰਮਾਨ ਕੀਤਾ।
ਸੱਚ ਤਾਂ ਇਹ ਹੈ ਕਿ ਪਹਿਲਾਂ ਰਾਮ ਜੀ ਨੇ,
ਕੱਪੜੇ-ਡਾਕ ਦੇ ਖੰਡਨ ਦਾ ਗਿਆਨ ਕੀਤਾ।
ਗਊ ਹੱਤਿਆ ਬੰਦ ਕਰਾਉਣ ਖ਼ਾਤਰ,
ਉਹਦੇ ਸਿੱਖਾਂ ਨੇ ਆਪਾ ਕੁਰਬਾਨ ਕੀਤਾ।

ਨਾਅਰਾ ਲਾਇਆ ਕਿ ਹਿੰਦ ਅਜ਼ਾਦ ਹੋਵੇ,
ਹਿੰਦ ਦੇਸ ਦਾ ਪਹਿਲਾ ਸੂਰਬੀਰ ਸੀ ਉਹ।
ਕਿਹਾ ਗੋਰੇ ਜਿਸ ਲੰਡਨ ਪੁਚਾ ਦੇਣੇ,
ਮੋਢੀ ਹਿੰਦ ਅਜ਼ਾਦੀ ਦਾ ਵੀਰ ਸੀ ਉਹ।



## ਸੁੰਞਾ ਕਰ ਗਿਉਂ ਸਾਡਾ ਜਹਾਨ ਪ੍ਰੀਤਮ

ਜਿੱਧਰ ਨਜ਼ਰ ਜਾਂਦੀ ਗ਼ਮ ਹੈ ਛਾਇਆ,
ਫੁੱਲਾਂ ਵਿੱਚ ਕੁਮਲਾਹਟ ਵੀ ਆ ਗਈ ਏ।
ਰੋਂਦੇ ਵੇਲ ਬੂਟੇ ਰੋਂਦੇ ਪਸ਼ੂ ਪੰਛੀ,
ਸਭ ਨੇ ਰੋ ਕੇ ਮਹਿਕ ਗੁਆ ਲਈ ਏ।
ਤੱਕੋ ਤੱਕੋ ਅੱਜ ਸਾਰੀ ਮਨੁੱਖਤਾ ਵੀ,
ਨੈਣੋਂ ਨੀਰ ਦੀ ਨਦੀ ਵਹਾ ਰਹੀ ਏ।
ਰਾਗ ਰਾਗੀ ਨਾ ਖ਼ੁਸ਼ੀ ਅਲਾਪਦੇ ਨੇ,
ਤਾਰ ਕਿੰਗ ਦੀ ਰੋ ਸੁਣਾ ਰਹੀ ਏ।
ਰੋਂਦੇ ਕੂਕਦੇ ਵਿਲਕਦੇ ਸੁਵੀਦੇ ਨੇ,
ਤੇਰੇ ਭੌਰੇ ਪ੍ਰਤਾਪ ਇਨਸਾਨ ਪ੍ਰੀਤਮ।
ਤੇਰੇ ਨਾਲ ਜਹਾਨ ਹੀ ਸੋਭਦਾ ਸੀ,
ਸੁੰਞਾ ਕਰ ਗਿਉਂ ਮੇਰਾ ਜਹਾਨ ਪ੍ਰੀਤਮ।

ਛੱਡ ਕੇ ਨਾਵ ਤੂੰ ਚੰਨਾ ਮੰਝਧਾਰ ਮੇਰੀ,
ਹੋ ਅਲੋਪ ਆਪ ਮੈਨੂੰ ਭਰਮਾ ਗਿਉਂ।
ਜਦ ਮੈਂ ਬਹੁ ਵਹਿਣਾ ਵਿੱਚ ਵਹਿ ਰਹੀ ਸਾਂ,
ਉਸ ਸਮੇਂ ਤੂੰ ਪੱਲਾ ਛੁਡਾ ਗਿਉਂ।
ਚੀਨੀ ਵਾਲੇ ਦੇ ਦਰਸ ਕਰਾਉਣ ਵਾਲੇ,
ਕੀਤੇ ਕੌਲ-ਕਰਾਰ ਭੁਲਾ ਗਿਉਂ।
ਜਖ਼ਮਾਂ ਉੱਤੇ ਤੂੰ ਮਲ੍ਹਮ ਲਗਾਂਵਦਾ ਸੈਂ,
ਜਖ਼ਮ ਗਹਿਰੇ ਵਿਛੋੜੇ ਦੇ ਲਾ ਗਿਉਂ।
ਨਾਮ ਜਪਦਾ ਨਾਮ ਜਪਾਂਵਦਾ ਸੈਂ,
ਰੋਣਾ ਦੇ ਲੈ ਗਿਉਂ ਜਪਣਾ ਨਾਮ ਪ੍ਰੀਤਮ।
ਗੋਕਲ ਜਿਵੇਂ ਸੁੰਞੀ ਕੀਤੀ ਸ਼ਾਮ ਨੇ ਸੀ,
ਸੁੰਞਾ ਕਰ ਗਿਉਂ ਸਾਡਾ ਜਹਾਨ ਪ੍ਰੀਤਮ।

ਚੰਨ ਪੁੰਨਿਆਂ ਦਾ ਸਾਡਾ ਡੋਬ ਦਿੱਤਾ,
ਕੀਤੀ ਮੱਸਿਆ ਦੀ ਕਾਲੀ ਰਾਤ ਪ੍ਰੀਤਮ।
ਤੀਰ ਲਾਇਆ ਕਰਾਰਾ ਉਹ ਕੌਣ ਕੱਢੇ,
ਰਹੂੰ ਤੜਫਦੀ ਰਾਤ ਪ੍ਰਭਾਤ ਪ੍ਰੀਤਮ।
ਇਲਾਹੀ ਬਾਣੀ ਦੀ ਵਰਖਾ ਕਰਾਂਵਦੇ ਸਉ,
ਪਿਛਲ ਰਾਤ ਦੇਂਦੇ ਅਮੁਲੀ ਦਾਤ ਪ੍ਰੀਤਮ।
ਲੱਖਾਂ ਰੋਗੀਆਂ ਦੇ ਰੋਗ ਕੱਟ ਦੇਂਦੀ,
ਤੇਰੀ ਰਸਨਾ ਤੋਂ ਨਿਕਲੀ ਕੋਈ ਬਾਤ ਪ੍ਰੀਤਮ।

ਚੋਜ ਤੇਰੇ ਬੇਅੰਤ ਬੇਅੰਤ ਦਾਤਾ,
'ਅਨਜਾਣਾਂ' ਤਾਂਈਂ ਸੈਂ ਦੇਂਵਦਾ ਗਿਆਨ ਪ੍ਰੀਤਮ।
ਹੁਣ ਵਿਛੋੜਾ ਸਹਾਰਿਆ ਜਾਂਵਦਾ ਨਹੀਂ,
ਸੁੰਵਾ ਕਰ ਗਿਉਂ ਸਾਡਾ ਜਹਾਨ ਪ੍ਰੀਤਮ।



## ਕੀ ਮੁੜਕੇ ਉਹ ਫੇਰ ਆ ਸਕਦਾ ਏ?

ਜਿਸ ਨੂਰ ਦਾ ਰਾਤ ਪ੍ਰਕਾਸ਼ ਹੋਇਆ,
ਰਾਤ ਗੀਤ ਪਏ ਜਿਸਦੇ ਗਾਂਵਦੀ ਸੀ।
ਵਾਂਗ ਭੀਲਣੀ ਮੇਰਾ ਸੂ ਮਾਣ ਕੀਤਾ,
ਉਸਦੀ ਰੋਸ਼ਨੀ ਮੈਂ ਪਈ ਮਾਣਦੀ ਸੀ।
ਕਾਲੀ ਕੋਝੜੀ ਸਾਂ ਮੈਂ ਵਾਂਗ ਲੈਲਾ,
ਕਾਲਖ਼ ਮੇਰੀ ਨੂਰ ਵੇਖ ਲਹਿ ਜਾਂਵਦੀ ਸੀ।
ਭਰੀ ਗਈ ਸਾਂ ਨਾਲ ਖ਼ਜ਼ਾਨਿਆਂ ਦੇ,
ਪਾਈ ਪਾਈ ਜਿਸ ਨੂੰ ਤਰਸਾਂਵਦੀ ਸੀ।
ਮਾਤਾ ਗੁਜਰੀ ਦਾ ਚਾਨਣ ਮੁਨਾਰਾ ਫਿਰ ਕੀ,
ਕੀ ਔਰੰਗੇ ਦੀ ਲੋ ਮਿਟਾ ਸਕਦਾ ਏ।
ਜਿਸ ਰਾਤ ਰਾਣੀ ਨੂੰ ਮਾਣ ਦਿਤਾ,
ਕੀ ਮੁੜਕੇ ਉਹ ਫੇਰ ਆ ਸਕਦਾ ਏ?

ਤੇਗ ਬਹਾਦਰ ਦਾ ਲਾਡਲਾ ਸਾਹਿਬਜ਼ਾਦਾ,
ਜਿਸ ਅੰਮ੍ਰਿਤ ਦਾ ਘੁੱਟ ਛਕਾ ਦਿੱਤਾ।
ਦਿੱਤਾ ਹਾਕਮ ਨੂੰ ਚੈਲੰਜ ਲੜਾਈ ਦਾ ਸੀ,
ਸਵਾ ਲੱਖ ਨਾਲ ਇੱਕ-ਇੱਕ ਲੜਾ ਦਿੱਤਾ।
ਦੀਨ ਧਰਮ ਤੇ ਦੇਸ ਦੀ ਅਣਖ ਬਦਲੇ,
ਉਸ ਸਰਬੰਸ ਕੁਰਬਾਨ ਕਰਾ ਦਿੱਤਾ।
ਸਾਨੂੰ ਅਣਖ ਨਾਲ ਜੀਣ ਦੀ ਜਾਚ ਦੱਸੀ,
ਸਾਡੇ ਮਨਾਂ 'ਚੋਂ ਭਉ ਮੁਕਾ ਦਿੱਤਾ।
ਬਾਜਾਂਵਾਲਾ ਸਤਿਗੁਰ ਫੇਰ ਹੋ ਪ੍ਰਗਟ,
ਕਿਸੇ ਮਾਨੀ ਦਾ ਮਾਣ ਮਿਟਾ ਸਕਦਾ ਏ।
ਦੁਖੀ ਦੇਸ ਦਾ ਦਰਦ ਮਿਟਾਉਣ ਵਾਲਾ,
ਕੀ ਮੁੜਕੇ ਉਹ ਫੇਰ ਆ ਸਕਦਾ ਏ?

ਅਣਖੀ ਜੋਧਾ ਕਿਸੇ ਉਸਨੂੰ ਮੰਨ ਲਿਆ,
ਅੱਲ੍ਹਾ ਤਾਲਾ, ਅਵਤਾਰ ਗੁਰ ਪੀਰ ਸੀ ਉਹ।
ਸਾਧਾਂ ਸੰਤਾਂ ਲਈ ਪ੍ਰਗਟਿਆ ਪ੍ਰਭੂ ਹੈ ਸੀ,
ਦੁਸ਼ਟਾਂ ਲਈ ਤਿੱਖਾ ਮਾਰੂ ਤੀਰ ਸੀ ਉਹ।
ਮਾਣ ਮਾਨੀਆਂ ਦਾ ਨਹੀਂ ਸੀ ਰਹਿਣ ਦੇਂਦਾ,
ਦਰਸ ਪਿਆਸਿਆਂ ਲਈ ਠੰਢਾ ਨੀਰ ਸੀ ਉਹ।
'ਅਨਜਾਣ' ਲਈ ਤਾਂ ਸੀ ਜਾਣੀਜਾਣ ਸਤਿਗੁਰ,
ਭੁੱਲਿਆਂ ਭਟਕਿਆਂ ਲਈ ਬਖ਼ਸ਼ੰਦਗੀਰ ਸੀ ਉਹ।
ਕਲਗੀ ਵਾਲੜਾ ਕੀ ਅੱਜ ਫੇਰ ਦਾਤਾ,
ਨੂਰੀ ਦਰਸ ਅੱਜ ਫੇਰ ਦਿਖਾ ਸਕਦਾ ਏ?
ਏਸ ਜਗਤ ਜਲੰਦੇ ਨੂੰ ਰੱਖਣੇ ਲਈ,
ਕੀ ਮੁੜਕੇ ਉਹ ਫੇਰ ਆ ਸਕਦਾ ਏ?



# ਜਿਸ ਹਿੰਦ ਅਜ਼ਾਦ ਕਰਾਇਆ ਏ

ਦੋ ਅਕਤੂਬਰ ਦਾ ਦਿਨ ਹੈ,
ਜੋ ਖੁਸ਼ੀਆਂ ਅੱਜ ਲਿਆਇਆ ਏ।
ਇਸ ਦਿਨ ਗਾਂਧੀ ਨੇ ਜਨਮ ਲਿਆ,
ਜਿਸ ਹਿੰਦ ਅਜ਼ਾਦ ਕਰਾਇਆ ਏ।

ਗਾਂਧੀ ਨੇ ਭਾਰਤ ਛੱਡੋ ਦਾ,
ਨਾਅਰਾ ਸੀ ਇੱਕ ਦਿਨ ਲਾ ਦਿੱਤਾ।
ਅਹਿੰਸਾ ਤੇ ਸ਼ਾਂਤੀ ਰੱਖਣ ਦਾ,
ਸਾਨੂੰ ਉਸ ਸਬਕ ਸਿਖਾ ਦਿੱਤਾ।

ਖ਼ੁਸ਼ੀਆਂ ਦਾ ਆਗੂ ਬਣ ਕੇ ਤੇ,
ਅਜ਼ਾਦੀ ਦੇ ਰਾਹੇ ਪਾਇਆ ਏ।
ਹਿੰਦੀਆਂ ਨੇ ਦੀਵੇ ਬਾਲੇ ਨੇ,
ਜਦ ਹਿੰਦ ਅਜ਼ਾਦ ਕਰਾਇਆ ਏ।

ਉਸਨੇ ਤਾਂ ਆਪਣੇ ਆਸ਼ੇ ਦਾ,
ਡੰਕਾ ਇੱਕ ਦਿਨ ਵਜਾ ਦਿੱਤਾ।
ਛੱਡਿਆ ਨਾ ਹਿੰਦੁਸਤਾਨ ਕਿਤੋਂ,
ਅਫ਼ਰੀਕਾ ਪਹਿਲੋਂ ਗਾਹ ਦਿੱਤਾ।

ਹਿੰਦੀਆਂ ਲਈ ਸਭ ਕੁਝ ਕੀਤਾ ਏ,
ਆਪੂੰ ਨਾ ਕੁਝ ਵੀ ਚਾਹਿਆ ਏ।
ਨਾ ਦੇਣਾ ਉਸਦਾ ਦੇ ਸਕੀਏ,
ਜਿਸ ਹਿੰਦ ਅਜ਼ਾਦ ਕਰਾਇਆ ਏ।

ਉਸ ਦੁਖ ਜੇਲ੍ਹਾਂ ਦੇ ਕੱਟੇ ਨੇ,
ਤਨ ਕੱਜਿਆ ਨਹੀਂ ਉਸ ਦੇਸ ਲਈ।
ਮਰਨ ਵਰਤ ਵੀ ਰੱਖੇ ਸੀ,
ਨਿਕਲੇ ਨੇ ਜਿਸਦੇ ਸਿੱਟੇ ਕਈ।

ਨਹਿਰੂ ਵੀ ਕਹਿਣਾ ਮੰਨ ਜਿਸਦਾ,
ਸ਼ਾਂਤੀ ਦਾ ਰਾਹ ਅਪਣਾਇਆ ਏ।
ਨੇਤਾ ਨੂੰ ਮਾਰਗ ਦੱਸਿਆ ਏ,
ਤੇ ਦੇਸ ਅਜ਼ਾਦ ਕਰਾਇਆ ਏ।

ਤੌਕ ਗ਼ੁਲਾਮੀ ਲਾਹੌਣ ਲਈ,
ਉਸ ਸੌਖਾ ਰਸਤਾ ਦੱਸ ਦਿੱਤਾ।
ਨਾ ਮਿਲਵਰਤਨ ਰਾਮ-ਰਾਹ ਤੁਸੀਂ,
ਹਿੰਦੀਆਂ ਦੇ ਹਿਰਦੇ ਧਸ ਦਿੱਤਾ।

ਉੱਚੇ ਆਦਰਸ਼ੀਂ ਬੰਨ੍ਹ ਪੱਲੇ,
ਬੇੜਾ ਹਿੰਦ ਬੰਨੇ ਲਾਇਆ ਏ।
ਗਾਂਧੀ ਦਾ ਜਨਮ ਦਿਹਾੜਾ ਏ,
ਜਿਸ ਹਿੰਦ ਅਜ਼ਾਦ ਕਰਾਇਆ ਏ।

ਕੋਈ ਜਾਤ ਧਰਮ ਦਾ ਭੇਦ ਨਹੀਂ,
ਹਿੰਦੀਆਂ ਲਈ ਨੇਮ ਬਣਾ ਦਿੱਤੇ।
ਨਫ਼ਰਤ ਨੂੰ ਨਫ਼ਰਤ ਕਰਦੇ ਨੇ,
ਆਪਣੇ ਹੀ ਪ੍ਰਾਣ ਲਗਾ ਦਿੱਤੇ।

'ਅਨਜਾਣ' ਵਿੱਦਿਆ ਦਾ ਮਾਲਕ,
ਅੱਜ ਦੇਣ ਵਧਾਈ ਆਇਆ ਏ।
ਬਾਪੂ ਗਾਂਧੀ ਨੂੰ ਯਾਦ ਕਰੋ,
ਜਿਸ ਹਿੰਦ ਅਜ਼ਾਦ ਕਰਾਇਆ ਏ।



# ਦੇਸ ਪੰਜਾਬ

ਇਹ ਪੰਜ ਆਬਾਂ ਦੀ ਜੋ ਸੋਹਣੀ ਭੂਮੀ ਏ,
ਇਸ ਪੈਦਾ ਕੀਤੇ ਨੇ ਕਈ ਸੂਰੇ ਦੁਨੀਆਂ ਤੇ।
ਤੇ ਹਿੰਦ ਬਚਾਉਣ ਲਈ ਇਹੀ ਰਣ ਭੂਮੀ ਏ,
ਏਥੇ ਛਾਤੀ ਤਾਣ ਲੜੇ ਲਈ ਨਲੂਏ ਪਿਆਰੇ ਨੇ।
ਬਹਾਦਰੀ ਜਿਨ੍ਹਾਂ ਦੀ ਪਠਾਣ ਡਰਾ ਦਿੱਤੇ,
ਏਥੇ ਰਣਜੀਤ ਜਿਹੇ ਯੋਧੇ ਜੁਝਾਰੇ ਨੇ।
ਹਿਮਾਲਾ ਉੱਤਰ ਵਿੱਚ ਜਿਸ ਹਿੰਦ ਬਚਾ ਲਈ ਏ,
ਭਾਰਤ ਤੇ ਹਮਲੇ ਦਾ ਰਸਤਾ ਬੰਦ ਰੱਖਿਆ ਏ।
ਜੜ੍ਹੀਆਂ ਬੂਟੀ ਦੀ ਜਿਸ ਮੰਡੀ ਲਾ ਲਈ ਏ,
ਏਥੇ ਹੀਰਾਂ ਰਾਂਝਿਆਂ ਨੇ ਸੋਹਣੀਆਂ ਮਹੀਵਾਲਾਂ ਨੇ।
ਪ੍ਰੀਤਾਂ ਤਾਂ ਪਾਲੀਆਂ ਨੇ ਕਈ ਦੁਖੜੇ ਸਹਿ ਕਰਕੇ,
ਤੇ ਤੋੜ ਨਿਭਾਈਆਂ ਨੇ ਨਹੀਂ ਚੱਲੀਆਂ ਚਾਲਾਂ ਨੇ।
ਇਸ ਸੋਹਣੇ ਦੇਸ ਦੀਆਂ ਸੋਹਣੀਆਂ ਮੁਟਿਆਰਾਂ ਨੇ,
ਹੁਸਨ ਪਿਆ ਡੁੱਲ੍ਹਦਾ ਏ ਚੜ੍ਹਦੇ ਦੀ ਲਾਲੀ ਦਾ,
ਵੀਰਾ ਵੇ ਕਹਿ ਕੇ ਮਨ ਮੋਹਦੀਆਂ ਨਾਰਾਂ ਨੇ।
ਅਵਤਾਰ ਹੋਏ ਪੈਦਾ ਜਿਨ੍ਹਾਂ ਦੁਨੀਆਂ ਤਾਰੀ ਏ,
ਭਾਰਤ ਹੀ ਭੂਮੀ ਨਹੀਂ ਜਿਨ੍ਹਾਂ ਦੇਸ ਵਿਦੇਸ ਵਿੱਚ,
ਆਪਣੀ ਸ਼ੁਹਰਤ ਦੀ ਲਾਈ ਉਡਾਰੀ ਏ।
ਹਰਿਆਵਲ ਸਾਰੇ ਹੈ ਤੇ ਅੰਨ ਉਗਾਇਆ ਏ,
ਜਿੱਥੋਂ ਦੂਜੇ ਲੋਕਾਂ ਨੇ ਵੀ ਪੇਟ ਭਰੇ ਆਪਣੇ,
ਉਹਨਾਂ ਦੇ ਲਈ ਇਹ ਅਵਤਾਰ ਕਹਾਇਆ ਏ।
ਨਦੀਆਂ ਨੂੰ ਬੰਨ੍ਹ ਦਿੱਤਾ ਬਿਜਲੀ ਉਪਜਾਈ ਏ,
ਮਹਿਮਾ ਇਹਦੀ ਅੱਗੇ ਤੋਂ ਵੀ ਦੂਣ-ਸਵਾਈ ਏ।



## ਸਾਨੂੰ ਸਿੱਖ ਬਣਾਇਆ ਪ੍ਰਭੂ ਆਪ ਆ ਕੇ

ਅਸੀਂ ਅੱਜ ਨਹੀਂ ਸਦਾ ਤੋਂ ਢੀਠ ਰਹਿੰਦੇ,
ਮਨ ਮੱਤ ਨੂੰ ਪਏ ਅਪਣਾਉਂਦੇ ਹਾਂ।
ਡੰਡੀ ਦੱਸੇ ਕੋਈ ਅਸਾਂ ਨਹੀਂ ਰਾਹ ਫੜਨਾ,
ਵਿੱਚ ਝਾੜੀਆਂ ਦੇ ਧੱਕੇ ਖਾਉਂਦੇ ਹਾਂ।
ਤਾਰੂ ਹੋਈਏ ਨਾ ਬੇੜੀ ਨੂੰ ਛੱਡ ਦੇਈਏ,
ਗੋਤੇ ਵਿੱਚ ਦਰਿਆ ਦੇ ਲਾਉਂਦੇ ਹਾਂ।
ਆਪਣੀ ਅਕਲ ਰੱਖਦੇ ਜਾਂ ਸੱਤਵੀ ਕੋਠੜੀ ਵਿੱਚ,
ਰੱਸਾ ਗਲੇ ਗ਼ੁਲਾਮੀ ਦਾ ਪਾਉਂਦੇ ਹਾਂ।
ਭੁੱਲੇ ਰਾਹੀਆਂ ਨੂੰ ਭਟਕਦੇ ਬੰਦਿਆਂ ਨੂੰ,
ਰਾਹੇ ਪਾਇਆ ਬਚਾਇਆ ਪ੍ਰਭੂ ਆਪ ਆ ਕੇ।
ਅਸੀਂ ਕਰਮ ਤੇ ਧਰਮ ਜਦ ਭੁੱਲ ਬੈਠੇ,
ਸਾਨੂੰ ਸਿੱਖ ਬਣਾਇਆ ਪ੍ਰਭੂ ਆਪ ਆ ਕੇ।

ਮੁਗ਼ਲ ਰਾਜ ਦੇ ਅਸੀਂ ਗੁਲਾਮ ਸਾਂ ਜਦ,
ਪਾਣੀ ਉਹਨਾਂ ਦੇ ਘਰਾਂ ਦਾ ਭਰਦੇ ਸਾਂ।
ਕਦੇ ਘੋੜੇ ਤੇ ਨਹੀਂ ਸਾਂ ਚੜ੍ਹ ਸਕਦੇ,
ਆਪਣੀ ਜ਼ਿੰਦਗੀ ਦੇ ਦਿਨ ਕੱਢਦੇ ਸਾਂ।
ਹੱਥ ਬੱਧੇ ਗੁਲਾਮ ਵਿਦੇਸ਼ੀਆਂ ਦੇ,
ਅਸੀਂ ਸਕ ਨਾ ਉਹਨਾਂ ਨਾਲ ਲੜਦੇ ਸਾਂ।
ਰਹਿੰਦੇ ਉਹਨਾਂ ਦੇ ਜੀ ਹਜ਼ੂਰ ਹਰ ਦਮ,
ਅਸੀਂ ਉਹਨਾਂ ਲਈ ਮਾਰਦੇ ਮਰਦੇ ਸਾਂ।
ਜਦੋਂ ਦੀਨੋ-ਬੇ-ਦੀਨ ਸਾਂ ਹੋਈ ਜਾਂਦੇ,
ਸਾਡਾ ਧਰਮ ਸਿਖਾਇਆ ਪ੍ਰਭੂ ਆਪ ਆ ਕੇ।
ਜੁਲਮ ਜ਼ਬਰ ਹਟਾਉਣ ਲਈ ਦੇਸ ਵਿੱਚੋਂ,
ਸਾਨੂੰ ਸਿੱਖ ਬਣਾਇਆ ਰੱਬ ਆਪ ਆ ਕੇ।

ਅਸੀਂ ਧਰਮ ਦਾ ਪੱਲਾ ਫੇਰ ਫੜਿਆ,
ਉਸ ਐਸਾ ਹੀ ਮੰਤਰ ਸੁਣਾ ਦਿੱਤਾ।
ਜਿਨ੍ਹਾਂ ਚੂਲੀ ਕੁ ਅੰਮ੍ਰਿਤ ਸੀ ਛਕ ਲਿਆ,
ਉਹਨਾਂ ਸ਼ੇਰ ਵਾਂਗ ਗਰਜ ਸੁਣਾ ਦਿੱਤਾ।
ਜਿਨ੍ਹਾਂ ਚਿੜੀਆਂ ਵੀ ਚੁੰਝ ਸੀ ਭਰੀ ਅੰਮ੍ਰਿਤ,
ਉਹਨਾਂ ਬਾਜਾਂ ਦਾ ਭੈਅ ਗੁਆ ਦਿੱਤਾ।
ਟੱਕਰ ਲੈ ਲਈ ਮੁਗ਼ਲ ਫਰੰਗੀਆਂ ਨਾਲ,
ਥੰਮ੍ਹ ਵਰਗਾ ਰਾਜ ਹਰਾ ਦਿੱਤਾ।

> ਗਲੋਂ ਤੌਕ ਗ਼ੁਲਾਮੀ ਦਾ ਲਾਹ ਛੱਡੋ,
> ਅਜ਼ਾਦ ਹੋਣ ਦਾ ਜਾਪ ਜਪਾਇਆ ਆ ਕੇ।
> ਸ਼ਾਨੂੰ ਸ਼ੇਰ ਦਿਲ ਸਿੰਘ ਬਣਾ ਦਿੱਤਾ,
> ਸਾਨੂੰ ਸਿੱਖ ਬਣਾਇਆ ਪ੍ਰਭੂ ਆਪ ਆ ਕੇ।

ਕੀ ਅਸੀਂ ਗੁਰੂ ਦੀ ਸਿੱਖਿਆ ਤੇ ਕਾਇਮ ਹਾਂ ਅੱਜ,
ਅਸੀਂ ਉਹਨਾਂ ਅਸੂਲਾਂ ਨੂੰ ਭੁੱਲਿਆ ਨਹੀਂ?
ਕੀ ਅਸੀਂ ਚਾਹ ਰਾਣੀ ਦਾ ਨਹੀਂ ਜਾਪ ਕਰਦੇ,
ਸਾਡੇ ਲਈ ਸਿਨਮੇ ਦਾ ਬੂਹਾ ਖੁੱਲ੍ਹਿਆ ਨਹੀਂ?
ਕੈਂਚੀ ਸਾਡੀਆਂ ਦਾੜ੍ਹੀਆਂ ਮੁੰਨਦੀ ਨਹੀਂ,
ਕੀ ਸ਼ਰਾਬ ਪੀ ਕੇ ਸਿੱਖ ਫੁੱਲਿਆ ਨਹੀਂ?
ਕੀ ਅਸੀਂ ਸਿੱਖੀ ਦੇ ਨਾਂ ਨੂੰ ਨਹੀਂ ਲਾਜ ਲਾਈ,
ਸਾਡਾ ਬਦੀਆਂ ਲਈ ਮਨ ਡੁੱਲ੍ਹਿਆ ਨਹੀਂ?

> ਸਫਲ ਸਾਡਾ ਨਾ ਪੁਰਬ ਮਨਾਇਆ ਹੋਵੇ,
> ਕੀਤਾ ਨਹੀਂ ਜੇਕਰ ਪਸ਼ਚਾਤਾਪ ਆ ਕੇ।
> ਭੁੱਲਾਂ ਮੰਨੀਏ ਕੰਨਾਂ ਨੂੰ ਹੱਥ ਲਾਈਏ,
> ਸਾਨੂੰ ਸਿੱਖ ਬਣਾਇਆ ਪ੍ਰਭੂ ਆਪ ਆ ਕੇ।



## ਧਾਰ ਅਵਤਾਰ ਆਏ

ਜ਼ੁਲਮ ਜ਼ਬਰ ਦਾ ਜਦੋਂ ਜ਼ੋਰ ਹੋਇਆ,
ਪਾਪ ਛਾਇਆ ਸਾਰੇ ਸੰਸਾਰ ਦੇ ਵਿੱਚ।
ਭਾਰਤ ਵਾਸੀਆਂ ਨੂੰ ਮੁਗ਼ਲਾਂ ਦੁਖੀ ਕੀਤਾ,
ਪਿਆ ਭਾਰਤ ਸੀ ਸਾਰਾ ਅੰਧਕਾਰ ਦੇ ਵਿੱਚ।
ਭਾਰ ਪਾਪੀਆਂ ਦਾ ਨਾ ਮੈਂ ਝੱਲ ਸੱਕਾਂ,
ਧਰਤ ਕੂਕੀ ਜਾ ਰੱਬੀ ਦਰਬਾਰ ਦੇ ਵਿੱਚ।
ਘੱਲ ਕੋਈ ਅਵਤਾਰ ਜਹਾਨ ਉੱਤੇ,
ਕਿਹਾ ਉਸਨੇ ਇਹ ਪੁਕਾਰ ਦੇ ਵਿੱਚ।
ਸੁਣੀ ਗਈ ਪੁਕਾਰ ਸੀ ਧਰਤ ਵਾਲੀ,
ਮਹਿਤਾ ਕਾਲੂ ਘਰ ਨਾਨਕ ਨਿਰੰਕਾਰ ਆਏ।
ਜਲਦੇ ਜਗਤ ਨੂੰ ਉਹਨਾਂ ਨੇ ਵੇਖਿਆ ਜਦ,
ਠੰਢ ਵਰਤਾਉਣ ਲਈ ਧਾਰ ਅਵਤਾਰ ਆਏ।

ਪੜ੍ਹਨ ਪਾਇਆ ਜਦ ਮਹਿਤਾ ਜੀ ਕੋਲ ਪਾਂਧੇ,
ਪਾਂਧੇ ਤਾਈਂ ਸੀ ਗੁਰਾਂ ਪੜ੍ਹਾ ਦਿੱਤਾ।
ਅਰਥ ਓਮ ਦਾ ਨਾ ਉਹ ਦੱਸ ਸੱਕਿਆ,
ਅਰਥ ਓਮ ਦਾ ਉਹਨੂੰ ਸਿਖਾ ਦਿੱਤਾ।
ਛਾਂ ਵਣ ਦੀ ਨਾ ਸੀ ਢਲ ਸੱਕੀ,
ਭਾਵੇਂ ਸੂਰਜ ਨੇ ਤਾਣ ਸੀ ਲਾ ਦਿੱਤਾ।
ਹਰਿਆ ਖੇਤ ਜੋ ਮੱਝਾਂ ਸੀ ਚਰ ਗਈਆਂ,
ਹਰਿਆ ਖੇਤ ਗੁਰਾਂ ਕਰ ਵਿਖਾ ਦਿੱਤਾ।
ਬੇੜਾ ਭਵਜਲੋਂ ਪਾਰ ਲਗਾਵਣੇ ਨੂੰ,
ਸੱਚ ਧਰਮ ਦਾ ਕਰਨ ਪ੍ਰਚਾਰ ਆਏ।
ਡੁੱਬਦੀ ਹਿੰਦ ਦੇ ਤਾਈਂ ਬਚਾਵਣੇ ਨੂੰ,
ਵਿੱਚ ਤਲਵੰਡੀ ਦੇ ਧਾਰ ਅਵਤਾਰ ਆਏ।

ਕੜਾਹੇ ਵਿੱਚ ਮਰਦਾਨੇ ਨੂੰ ਸੁੱਟਿਆ ਜਾਂ,
ਕੜਾਹਿਆ ਤੇਲ ਦਾ ਠੰਢਾ ਠਾਰ ਹੋਇਆ।
ਡਿੱਠਾ ਕੌਡੇ ਨੇ ਤਾਂ ਚਰਨੀ ਆਣ ਲੱਗਾ,
ਸਿੱਖ ਬਣ ਉਹ ਭਵਜਲੋਂ ਪਾਰ ਹੋਇਆ।
ਰੱਤ ਪੂਰੀਆਂ 'ਚੋਂ ਦੁੱਧ ਕੋਧਰੇ 'ਚੋਂ,
ਵਗਿਆ ਤੱਕ ਹੈਰਾਨ ਨਰ-ਨਾਰ ਹੋਇਆ।
ਸੱਜਣ ਵਰਗਿਆਂ ਠੱਗਾਂ ਨੂੰ ਸਾਧ ਕੀਤਾ,
ਦਿਆਲ ਉਹਨਾਂ ਤੇ ਜਦ ਨਿਰੰਕਾਰ ਹੋਇਆ।

ਕੌੜੇ ਸਨ ਜੋ ਅੱਕਾਂ ਤੇ ਰੀਠਿਆਂ ਤੋਂ,
ਮਿੱਠੇ ਉਹਨਾਂ ਨੂੰ ਕਰਨ ਕਰਤਾਰ ਆਏ।
ਕਈ ਵਲੀਆਂ ਦੇ ਵਲ ਕੱਢਣੇ ਨੂੰ,
ਗੁਰੂ ਨਾਨਕ ਜੀ ਧਾਰ ਅਵਤਾਰ ਆਏ।

ਊਚ ਨੀਚ ਦਾ ਭੇਦ ਮਿਟਾ ਕੇਤੇ,
ਨਾਮ ਰੱਬ ਦਾ ਇੱਕੋ ਜਪਾ ਦਿੱਤਾ।
ਉੱਚੇ ਨੀਵਿਆਂ ਤਾਈਂ ਲਤਾੜਦੇ ਸਨ,
ਨੀਚਾਂ ਤਾਈਂ ਉਸ ਊਚ ਬਣਾ ਦਿੱਤਾ।
ਰਸਤਾ ਇੱਕੋ ਹੈ ਪ੍ਰਭੂ ਮਿਲਾਪ ਵਾਲਾ,
ਨਾਮ ਜਪੋ ਸਭ ਤਾਈਂ ਫ਼ਰਮਾ ਦਿੱਤਾ।
ਅੰਨ ਭੁੱਖਿਆਂ ਨੂੰ ਲੀੜਾ ਨੰਗਿਆ ਨੂੰ,
ਦਿਓ ਸਭ ਨੂੰ ਆਪ ਸੁਣਾ ਦਿੱਤਾ।

ਖੋਟੇ ਪਾਜ ਮੁਲੰਮੇ ਨੂੰ ਦੂਰ ਕਰਕੇ
ਖਰੇ ਸੋਨੇ ਦਾ ਕਰਨ ਵਿਹਾਰ ਆਏ।
ਕਿਰਤ ਕਰਨ ਤੇ ਨਾਮ ਜਪਾਵਣੇ ਨੂੰ,
ਦੀਨਾ ਨਾਥ ਗੁਰ ਧਾਰ ਅਵਤਾਰ ਆਏ।



## ਇਉਂ ਪੰਥ ਨੂੰ ਉੱਚਾ ਉਚਾਈ ਦਾ ਏ

ਬਹੁ ਉਪਦੇਸ਼ ਕਰਕੇ ਥੋੜ੍ਹਾ ਅਮਲ ਕਰੀਏ,
ਇਉਂ ਕਿੰਜ ਕਿਸੇ ਤੇ ਅਸਰ ਕਰ ਪਾਈਦਾ ਏ।
ਕਾਰਨਾਮੇ ਪੜ੍ਹ ਨਿਰੇ ਬਹਾਦਰਾਂ ਦੇ,
ਉਹਨਾਂ ਜਿਹਾ ਵੀ ਕਦੀ ਬਣ ਜਾਈਦਾ ਏ।
ਝੂਠ ਜਿਹੀਆਂ ਨਿਆਮਤਾਂ ਵਰਤ ਕੇ ਤੇ,
ਨਹੀਂ ਕਿਸੇ ਨੂੰ ਆਪਣਾ ਬਣਾਈਦਾ ਏ।
ਨਾਲ ਦੂਜਿਆਂ ਦਗ਼ਾ - ਫ਼ਰੇਬ ਕਰਕੇ,
ਸਗੋਂ ਆਪਣਾ ਮਾਣ ਘਟਾਈਦਾ ਏ।
ਪਹਿਲਾਂ ਆਪ ਨੂੰ ਆਪ ਸੁਮੱਤ ਦੇਈਏ,
ਤਾਂ ਹਰ ਇਕ ਦੇ ਤਾਈਂ ਭਰਮਾਈਦਾ ਏ।
ਫੇਰ ਪ੍ਰੇਰਕੇ ਹਰ ਇੱਕ ਨੂੰ ਨਾਲ ਲਾ ਕੇ,
ਇਉਂ ਪੰਥ ਨੂੰ ਉੱਚਾ ਉਠਾਈਦਾ ਏ।

ਲੱਖ ਸੈਦੇ ਦਾ ਕੱਖ ਦੇ ਤੁਲ ਸਮਝੇ,
ਹੀਰ ਆਪਣਾ ਪਿਆਰਾ ਰਿਝਾਉਣ ਖ਼ਾਤਰ।
ਸੀਸ ਤਲੀ ਤੇ ਰੱਖ ਸ਼ਹੀਦ ਹੋਇਆ,
ਦੀਪ ਆਪਣਾ ਬਚਨ ਨਿਭਾਉਣ ਖ਼ਾਤਰ।
ਕਾਵਨ ਕਿਹਾ ਕਹਿ ਦੇ ਸਿੱਖ ਨਹੀਂ ਰਾਮ ਸਿੰਘ ਦਾ,
ਪੰਥ ਨਾਲੋਂ ਸੰਬੰਧ ਹਟਾਉਣ ਖ਼ਾਤਰ।
ਬਿਸ਼ਨ ਫੜ੍ਹ ਦਾੜ੍ਹੀ ਉਹਦੀ ਝਟਕ ਦਿੱਤੀ,
ਚੀਨੀ ਵਾਲੇ ਦਾ ਸਿੱਖ ਅਖਵਾਉਣ ਖ਼ਾਤਰ।
ਭਿੱਕਾਂ ਧਰ ਕੇ ਉੱਚਾ ਹੋ ਧਰਤ ਉੱਤੇ,
ਅੱਗੇ ਤੋਪ ਦੇ ਪੂਰੇ ਹੋ ਆਈਦਾ ਏ।
ਸੀਸ ਦੇਂਦੇ ਨਾ ਕਦੇ ਵੀ ਸੀ ਕਰੀਏ,
ਇਉਂ ਪੰਥ ਨੂੰ ਉੱਚਾ ਉਚਾਈਦਾ ਏ।

ਪੜ੍ਹ ਸੋਚ ਕੇ ਉਹਨਾਂ ਨੂੰ ਯਾਦ ਰੱਖੀਏ,
ਜਿਨ੍ਹਾਂ ਸੀਸ ਦਿੱਤੇ ਆਪਣੇ ਧਰਮ ਦੇ ਲਈ।
ਆਓ ਯਾਦ ਕਰੀਏ ਲਾਲ ਭਾਨੀ ਦਾ ਉਹ,
ਸੀਸ ਰੇਤ ਪੁਆਈ ਜਿਸ ਧਰਮ ਦੇ ਲਈ।
ਮਾਛੀਵਾੜੇ ਦਾ ਮਾਹੀ ਸਰਬੰਸ ਦਾਨੀ,
ਰਾਖੀ ਲਈ ਲੜਿਆ ਹਿੰਦੂ ਧਰਮ ਦੇ ਲਈ।
ਖੈ ਜ਼ੁਲਮ ਮਜ਼ਲੂਮ ਦੀ ਕਰਨ ਰੱਖਿਆ,
ਦੁਖ ਦੁਨੀਆਂ ਦੇ ਸਾਰੇ ਹਰਨ ਦੇ ਲਈ।

ਗੁਰ ਦੇ ਬਚਨਾਂ ਨੂੰ ਸਤਿ ਬਚਨ ਕਹਿ ਕੇ,
ਪਹਿਲਾਂ ਆਪਣਾ ਅਖਲਾਕ ਬਣਾਈਦਾ ਏ।
ਫੇਰ ਹੋਰਾਂ ਲਈ ਪੇਸ਼ ਮਿਸਾਲ ਕਰਕੇ,
ਇਉਂ ਪੰਥ ਨੂੰ ਉੱਚਾ ਉਚਾਈਦਾ ਏ।

ਆਓ ਆਪਣੇ ਦਿਲਾਂ ਤੇ ਝਾਤ ਪਾਈਏ,
ਸਾਡੀ ਮੰਨ ਕੂਕਾ ਬਣ ਜਾਊ ਕਿਹੜਾ?
ਦਾੜ੍ਹੀ ਤੁੰਨੀਏ ਮੁੰਨੀਏ ਅਸੀਂ ਜੇ ਕਰ,
ਦਾੜ੍ਹਾ ਦਰਸ਼ਨੀ ਰੱਖ ਵਿਖਾਊ ਕਿਹੜਾ?
ਅਸੀਂ ਹੋਈਏ ਗਲਤਾਨ ਜੇ ਬਦੀਆਂ ਵਿੱਚ,
ਉਦੋਂ ਸਾਡਾ ਉਪਦੇਸ਼ ਅਪਨਾਊ ਕਿਹੜਾ?
ਚਾਹ ਤੇ ਫਿਲਮ ਹੋਵੇ ਨਿਤਨੇਮ ਸਾਡਾ,
ਦੱਸੋ ਇਹਨਾਂ ਤੋਂ ਪਿੱਛਾ ਛੁਡਾਊ ਕਿਹੜਾ?

ਹਾਂ 'ਅਨਜਾਣ' ਪਰ ਗੱਲ ਗਿਆਨ ਦੀ ਏ,
ਕਥਨੀ ਕਰਨੀ ਦਾ ਫ਼ਰਕ ਮਿਟਾਈਦਾ ਏ।
ਫੇਰ ਹੋਰਾਂ ਦੇ ਤਾਈਂ ਮਿਸਾਲ ਬਣਕੇ,
ਇਉਂ ਪੰਥ ਨੂੰ ਉੱਚਾ ਉਚਾਈਦਾ ਏ।



# ਭਗਵਾਨ ਰਾਮ ਨੂੰ

ਹਿੰਦ ਦੇਸ ਵਿੱਚ ਫੇਰਾ ਜੇ ਪੌਣਾ ਏ ਤੂੰ,
ਫੇਰ ਦੇਰੀ ਕਿਉਂ ਪਿਆ ਲਗਾਏਂ ਐਵੇਂ?
ਜੇ ਤੂੰ ਫੇਰ ਸੁਦੇਸ਼ ਵਸਾਉਣਾ ਏ,
ਵੱਸਿਆ ਹੋਇਆ ਕਿਉਂ ਉਜੜਾਏ ਐਵੇਂ।
ਤੇਰਾ ਏਕਤਾ ਦਾ ਝੰਡਾ ਝੂਲਣਾ ਜੇ,
ਵਿੱਚ ਦਿਲਾਂ ਦੇ ਫ਼ਰਕ ਕਿਉਂ ਪਾਏਂ ਐਵੇਂ।
ਤੂੰ ਖੁਦ ਗੋਪਾਲ ਹੈਂ ਪ੍ਰੀਤਮਾਂ ਵੇ,
ਗੋ-ਬਧ ਵੇਖ ਤਰਸ ਨਾ ਖਾਏਂ ਐਵੇਂ।
ਇਹ ਕਲਿਜੁਗ ਸਤਿਜੁਗ ਜੇ ਹੈ ਕਰਨਾ,
ਆ ਕੇ ਕਲਿਜੁਗ ਦਾ ਕਿਉਂ ਨਹੀਂ ਨਾਸ ਕਰਦਾ।
ਸਾਰੀ ਧਰਤ ਨੂੰ ਇੱਕ ਰਸ ਕਰਨ ਵਾਲੇ,
ਕਿਉਂ ਨਹੀਂ ਆ ਕੇ ਜੋਤਿ ਪ੍ਰਕਾਸ਼ ਕਰਦਾ।

ਕਰਦਾ ਨਹੀਂ ਗ਼ਰੀਬਾਂ ਤੇ ਤਰਸ ਜੇਕਰ,
ਕਿੰਜ ਦਿਆਲੂ ਕਿਰਪਾਲੂ ਕਹਾ ਸਕਦਾ।
ਨਹੀਂ ਪਤਿਤਾਂ ਦਾ ਜੇ ਉਧਾਰ ਕਰਨਾ,
ਪਤਿਤ ਪਾਵਨ ਦਾ ਨਾਂ ਨਹੀਂ ਪਾ ਸਕਦਾ।
ਬੰਦਾ ਜੇ ਨਾ ਵੈਰ ਵਿਰੋਧ ਛੱਡੇ,
ਤੂੰ ਪਿਤਾ ਨਹੀਂ ਇੱਕ ਅਖਵਾ ਸਕਦਾ।
ਜੇ ਨਿਆਂ ਨਹੀਂ ਕਿਤੇ ਦਿਵਾ ਸਕਦਾ,
ਸੱਚਾ ਪਾਤਸ਼ਾਹ ਕਿੰਜ ਅਖਵਾ ਸਕਦਾ।
ਤੇਰੇ ਨਾਂ ਤਾਂ ਨੇ ਬੇਸ਼ੁਮਾਰ ਦਾਤਾ,
ਚੰਗੇ ਚੰਗੇ ਹੀ ਨਾਂ ਰਖਾਏ ਵੇ ਤੂੰ।
ਚੰਗੇ ਨਾਂ ਰੱਖਣੇ ਬੜੇ ਹੀ ਹੈਣ ਚੰਗੇ,
ਮੰਦੇ ਕਰਮੋਂ ਵੀ ਲੋਕ ਹਟਾਏ ਵੇ ਤੂੰ।

ਮੰਨਿਆਂ ਮੈਂ 'ਅਨਜਾਣ' ਜਹਾਨ ਅੰਦਰ,
ਭਾਰੀ ਪਾਪਾਂ ਦੀ ਪੰਡ ਉਠਾਈ ਬੈਠਾ।
ਜੇ ਮੈਂ ਕ੍ਰੋਧ ਤੇ ਲੋਭ ਦਾ ਮਾਰਿਆ ਹਾਂ,
ਜੇ ਮੈਂ ਖੁਦੀ ਹੰਕਾਰ ਵਿੱਚ ਆਈ ਬੈਠਾ।
ਜੇ ਮੈਂ ਦੁਖੀ ਦਿਲ ਤੇ ਨਹੀਂ ਤਰਸ ਖਾਂਦਾ,
ਵਾਧੂ ਆਪਣਾ ਮਾਣ ਵਧਾਈ ਬੈਠਾ।
ਜੇ ਮੈਂ ਨਾਮ ਨਾ ਦਾਨ ਇਸ਼ਨਾਨ ਕੀਤਾ,
ਮੰਦੇ ਕਰਮਾਂ ਨੂੰ ਹਿੱਕ ਨਾਲ ਲਾਈ ਬੈਠਾ।

ਪਰ ਤੂੰ ਕਲੂ ਦਾ ਤਾਰਕ ਹੈਂ ਪ੍ਰੀਤਮਾ ਵੇ,
ਮੈਨੂੰ ਪਾਪੀ ਨੂੰ ਵੀ ਤੂੰ ਹੀ ਤਾਰ ਆ ਕੇ।
ਵੇ ਤੂੰ ਸਾਧਕਾਂ ਦੇ ਹਿਰਦੇ ਵਿੱਚ ਵਸਦਾ ਏਂ,
'ਅਨਜਾਣ' ਤਾਈਂ ਵੀ ਦੇਹ ਦਿਦਾਰ ਆ ਕੇ।



## ਆਏ ਤਾਂ ਦੁਨੀਆਂ 'ਚ ਆਈਆਂ ਬਹਾਰਾਂ

ਮਾਹੀ ਅਜ਼ਾਦੀ ਦਾ ਨਾਅਰਾ ਸੀ ਲਾਇਆ।
ਗੋਰੇ ਨੇ ਉਸਨੂੰ ਵਿਦੇਸ਼ੀ ਪੁਚਾਇਆ।
ਕੂਕਿਆਂ ਨੂੰ ਨਾਲ ਤੋਪਾਂ ਉਡਾਇਆ।
ਭੈਣੀ ਵਿਖੇ ਪੁਲਿਸ ਚੌਕੀ ਬਿਠਾਇਆ।
ਚੁੱਕੀ ਪੁਲਿਸ ਚੌਕੀ ਝੁਕੇ ਨਰ ਨਾਰਾਂ।
ਆਏ ਤਾਂ ਦੁਨੀਆਂ 'ਚ ਆਈਆਂ ਬਹਾਰਾਂ।
ਚੋਰਾਂ ਨੇ ਚੋਰੀ ਤਜੀ ਫੜ੍ਹੀ ਮਾਲਾ।
ਨਸ਼ਈ ਨੇ ਜੋ ਪੀਤਾ ਇੱਕ ਨਾਮ ਪਿਆਲਾ।
ਉਹ ਨਸ਼ਾ ਲੱਥਾ ਇਹ ਚੜ੍ਹਿਆ ਨਿਰਾਲਾ।
ਗਾਉਂਦਾ ਰਿਹਾ ਉਹ ਧੰਨ ਭੈਣੀ ਵਾਲਾ।
ਤੱਕ ਤੇਜ ਜਮਾਨੇ ਨੇ ਬਦਲੀਆਂ ਨੁਹਾਰਾਂ।
ਆਏ ਤਾਂ ਦੁਨੀਆਂ 'ਚ ਆਈਆਂ ਬਹਾਰਾਂ।
ਅਫ਼ਰੀਕੀਆਂ ਨੇ ਤੇਰਾ ਦਰਸ ਕੀਤਾ।
ਸਿਆਮ ਵਾਸੀਆਂ ਨੇ ਨਾਮ ਦਾ ਜਾਮ ਪੀਤਾ।
ਤਰਸਣ ਜੋ ਟੁਕੜੇ ਨੂੰ ਤੂੰ ਰਾਠ ਕੀਤਾ।
ਤੇਰੇ ਮਧੁਰ ਬੋਲਾਂ ਨੇ ਜੱਗ ਮੋਹ ਲੀਤਾ।
ਇਸੇ ਲਈ ਦਾਤਾ ਇਹੋ ਮੈਂ ਪੁਕਾਰਾਂ।
ਆਏ ਤਾਂ ਦੁਨੀਆਂ 'ਚ ਆਈਆਂ ਬਹਾਰਾਂ।
ਕੋਠੀ ਦੁਆਲੇ ਸੀ ਬੀਆਬਾਨ ਸਾਰੇ।
ਤਰਸਣ ਮੀਂਹ ਦਾਣੇ ਨੂੰ ਬਾਗੜ ਦੇ ਪਿਆਰੇ।
ਅਸਲੀ ਹੈ ਜੀਵਨ ਹੁਣ ਜੀਵਨ ਦੁਲਾਰੇ।
ਰੱਜ ਖਾਂਦੇ ਖਵਾਂਦੇ ਤੇਰੇ ਸਿੱਖ ਸਾਰੇ।
ਵਸਾਈਆਂ ਤੂੰ ਆ ਕੇ ਜੋ ਉਜੜੀਆਂ ਬਾਰਾਂ।
ਆਏ ਤਾਂ ਦੁਨੀਆਂ 'ਚ ਆਈਆਂ ਬਹਾਰਾਂ।



# ਗਰਮੀ ਦੀ ਰੁੱਤ

ਸਰਦ ਰੁੱਤ ਤਾਂ ਬੀਤ ਗਈ, ਕੀਤਾ ਕੂਚ ਬਸੰਤ।
ਗਰਮੀ ਦਾ ਬਲ ਦਿਸਦਾ, ਵੈਸਾਖੀ ਦਾ ਅੰਤ।
ਪੂਰਬ ਵਲੋਂ ਉਭਰਿਆ ਸੂਰਜ ਕਰੇ ਸਲਾਮ।
ਪਰ ਜਦ ਉੱਚਾ ਹੋਇਆ ਤੀਰ ਧਰਤ ਦੇ ਨਾਮ।
ਲੋਹ ਵਾਂਗ ਧਰਤੀ ਤਪੀ, ਭੱਠ ਵਾਂਗ ਬ੍ਰਹਿਮੰਡ।
ਅਗਨੀ ਗੋਲਾ ਸਾੜਦਾ ਧਰਤੀ ਦਾ ਇਹ ਖੰਡ।
ਜੀਭਾਂ ਪਸ਼ੂਆਂ ਕੱਢੀਆਂ ਘਰਕ ਰਹੇ ਨੇ ਅੱਜ।
ਖੂਹਾਂ ਦੇ ਪਾਣੀ ਨਿਵੇਂ ਤੋੜ ਨਾ ਪੁੱਜੇ ਲੱਜ।
ਛੱਪੜ ਖਾਲੀ ਪਾਣੀਓਂ ਧਰਤੀ ਲਾਲੋ ਲਾਲ।
ਮਾਨਣ ਜਾਤ ਕੀ ਪਸ਼ੂ ਵੀ ਹੋਏ ਸਭ ਬੇਹਾਲ।
ਆਪ ਸਭੇ ਭੁੱਲ ਗਏ ਰੁੱਖਾਂ ਦੀ ਲਈ ਆੜ।
ਬੈਠੇ ਇੱਕੋ ਛਾਂ ਹੇਠ ਭੇਡ, ਸ਼ੇਰ, ਬਘਿਆੜ।
ਇੰਦਰ ਛੁਪਿਆ ਬਦਲੀਂ ਰਵੀ ਨੇ ਲਾਇਆ ਤਾਣ।
ਤੜਪੜ ਮਾਰੇ ਤਪਸ ਦੇ ਨੱਕ ਵਿੱਚ ਆਈ ਜਾਨ।
ਪੈਦਲ ਸਫ਼ਰ ਕਰਨ ਲਈ ਭੁੱਲਿਆ ਜੇ 'ਅਨਜਾਣ'।
ਪਾਣੀ ਬਿਨ ਔਖੇ ਹੋਣ ਪ੍ਰਾਣ।



# ਅੱਜ ਅੱਖੀਆਂ ਸਾਵਣ ਬਣੀਆਂ ਨੇ

ਹਰ ਥਾਂ ਹਰਿਆਈ ਛਾਈ ਏ,
ਰੁੰਡ ਮੁੰਡ ਤੇ ਪੱਤੀਆਂ ਉੱਗ ਆਈਆਂ।
ਸੂਰਜ ਦਾ ਨਾ ਕੋਈ ਜ਼ੋਰ ਚੱਲੇ,
ਘਟਾ ਕਾਲੀਆਂ ਨੇ ਅੱਜ ਛਾਈਆਂ।
ਖ਼ੁਸ਼ ਮੋਰ ਬੰਬੀਹੇ ਹੋ ਰਹੇ ਨੇ,
ਅੱਖਾਂ ਵੀ ਦਿਸਣ ਨਸ਼ਿਆਈਆਂ।
ਗਰਮੀ ਦਾ ਮੌਸਮ ਦੂਰ ਗਿਆ,
ਸਭ ਪਾਸੇ ਨੇ ਬੱਦਲਵਾਈਆਂ।
ਸੱਲ ਸਾਡੇ ਅਜੇ ਕਰਾਹੇ ਨੇ,
ਬੱਦਲੀਆਂ ਵੀ ਨਾਗਣੀਆਂ ਨੇ।
ਸਾਨੂੰ ਨਾ ਖ਼ੁਸੀਆਂ ਭੌਂਦੀਆਂ ਨੇ,
ਅੱਜ ਅੱਖੀਆਂ ਸਾਵਣ ਬਣੀਆਂ ਨੇ।

ਮਾਹੀ ਉਹ ਨੈਣ ਨਾ ਰੁਕਦਾ ਏ,
ਜਿਹਨੂੰ ਵਿਛੋੜਾ ਤੇਰਾ ਏ।
ਸੱਲ ਬਿਰਹਾ ਦਾ ਚੁੱਪ ਸਹਿ ਜਾਏ,
ਏਡਾ ਨਾ ਇਸ ਦਾ ਜੇਰਾ ਏ।
ਇਹ ਮਨ ਮੰਦਰ ਵੀ ਤੇਰਾ ਏ,
ਹਰ ਰੋਮ 'ਚ ਤੇਰਾ ਡੇਰਾ ਏ।
ਜਦ ਦਾ ਤੂੰ ਅਲੋਪ ਹੋ ਗਿਉਂ,
ਤਦ ਦਾ ਨਾ ਕੋਈ ਬਸੇਰਾ ਏ।
ਇਹਨਾਂ ਪਿੱਛੇ ਕਾਲੇ ਨੈਣਾਂ ਦੇ,
ਬੱਦਲਾਂ ਨੇ ਪਾਲਾਂ ਬੰਨ੍ਹੀਆਂ ਨੇ।
ਤੇਰਾ ਪਿਆ ਹਿਜ਼ਰ ਸਤਾਉਂਦਾ ਏ,
ਤੇ ਅੱਖੀਆਂ ਸਾਵਣ ਬਣੀਆਂ ਨੇ।

ਬਿੜਕਾਂ ਲੈਂਦੇ ਨੇ ਸੌਂਦੇ ਨਹੀਂ,
ਤੇਰੇ ਪਰਵਾਨੇ ਚੰਨਾਂ ਵੇ।
ਹਟਕੋਰੇ ਭਰਦੇ ਤੱਕੇ ਨੇ,
ਤੇਰੇ ਦਿਵਾਨੇ ਚੰਨਾਂ ਵੇ।
ਭੁੱਬੀ ਰੋਂਦੇ ਤਨ ਕੋਹੰਦੇ ਨੇ,
ਤੇਰੇ ਮਸਤਾਨੇ ਚੰਨਾਂ ਵੇ।
ਨਾ ਮੁੜਨ ਲਈ ਤੂੰ ਤੁਰ ਗਿਆ ਏ,
ਜਗ ਸਾਰਾ ਜਾਣੇ ਚੰਨਾ ਵੇ।

ਸਾਵਣ ਭਾਦੋਂ ਇੱਕ ਵਾਰ ਸਾਲ,
ਆਉਂਦੇ ਬਰਸਾਉਂਦੇ ਕਣੀਆਂ ਨੇ।
ਚੇਤੇ ਕਰ ਰੋਂਦਿਆਂ ਸਾਲ ਲੰਘਣ,
ਤੇ ਅੱਖੀਆਂ ਸਾਵਣ ਬਣੀਆਂ ਨੇ।

ਪਹਿਲਾਂ ਦਾ ਜ਼ਖ਼ਮ ਵੀ ਅੱਲਾ ਏ,
ਅੰਗੂਰ ਅਜੇ ਨਾ ਆਇਆ ਏ।
ਤੇਰੇ ਵਿਯੋਗ ਪ੍ਰਤਾਪੀ ਵੇ,
ਪ੍ਰਭਾਵ ਲੂਣ ਦਾ ਪਾਇਆ ਏ।
ਉਨਾਹਠ ਗਵਾਹ ਅਸਾਡਾ ਏ,
ਗਿਆ ਜਦ ਦਾ ਤੇਰਾ ਸਾਇਆ ਏ।
ਅੱਖਾਂ ਅੱਗੇ ਧੁੰਦ ਛਾਈ ਏ,
ਕੁਝ ਸਾਫ਼ ਨਜ਼ਰ ਨਾ ਆਇਆ ਏ।

ਬਾਕੀ 'ਅਨਜਾਣ' ਤਾਂ ਕੀ ਜਾਨਣ,
ਦੁਖਣ ਉਹ ਜਿਨ੍ਹਾਂ ਨੂੰ ਬਣੀਆਂ ਨੇ।
ਬੇਸ਼ੱਕ ਜਗਜੀਤ ਦਾ ਸਾਇਆ ਏ,
ਪਰ ਅੱਖੀਆਂ ਸਾਵਣ ਬਣੀਆਂ ਨੇ।



## ਗੁਰੂ ਤੇ ਸਿੱਖ

ਦੁਨੀਆਂ ਤਾਰਦਾ ਫਿਰੇ ਬੇਅੰਤ ਸਤਿਗੁਰ,
ਅਜਰ, ਅਮਰ ਤੇ ਅਟਲ ਬੇਅੰਤ ਹੈ ਉਹ।
ਭਾਵੇਂ ਬੁਧੀ ਨਾ ਅੰਡ ਕੋਈ ਪਾ ਸੱਕੇ,
ਸਮਝਣ ਉਹਨੂੰ ਬੇਅੰਤ ਕਿਕੰਤ ਹੈ ਉਹ।
ਮਿਠਬੋਲੜਾ, ਰਸੀਆ ਮਨ ਮੋਹਣਾ,
ਕਈ ਕਹਿਣ ਜਿਹਬਾ ਮਣੀਆਂ ਮੰਤ ਹੈ ਉਹ।
ਓਹੀ ਰੱਬ, ਖੁਦਾ, ਭਗਵਾਨ ਓਹੀ,
ਸਭਨਾ ਜੀਆਂ ਦਾ ਦਾਤਾ ਭਗਵੰਤ ਹੈ ਉਹ।
ਕਦੀ ਰਾਮ ਬਣਦਾ ਕਦੀ ਕ੍ਰਿਸ਼ਨ ਬਣਦਾ,
ਕਦੀ ਕਲਜੁਗੀਂ ਨਾਨਕ ਨਿਰੰਕਾਰ ਆਉਂਦਾ।
ਜੋਤ ਓਸੇ ਦੀ ਅੰਗਦ ਤੇ ਅਮਰ ਅੰਦਰ,
ਰਾਮਦਾਸ, ਅਰਜਨ ਵੀ ਕਰਤਾਰ ਆਉਂਦਾ।

ਦੀਨਾ ਨਾਥ ਦਿਆਲ ਹੈ ਭਗਤ ਰੱਖਿਅਕ,
ਪੈਜ ਰੱਖਦਾ ਆਪਣਿਆਂ ਪਿਆਰਿਆਂ ਦੀ।
ਸਾਗ ਅਲੂਣਾ ਤੇ ਛਿੱਲੜ ਵੀ ਖਾ ਜਾਂਦਾ,
ਪੂਰੀ ਕਰੇ ਜਦ ਲੋੜ ਦਿਦਾਰਿਆਂ ਦੀ।
ਗ਼ਰੀਬ ਸਿੱਖ ਦੀ ਬਿਨੈ ਤਾਂ ਸੁਣੀ ਜਾਂਦੀ,
ਹੁੰਦੀ ਸੁਣੀ ਅਣਸੁਣੀ ਹੰਕਾਰਿਆਂ ਦੀ।
ਬੈਠਾ ਮੱਕੇ ਮਦੀਨੇ 'ਚ ਸੁਣ ਲੈਂਦਾ,
ਹੁੰਦੀ ਲੋੜ ਨਾ ਕੋਈ ਹਲਕਾਰਿਆਂ ਦੀ।
ਮਾਣ ਦੇਣ ਨਿਮਾਣਿਆਂ ਆਪ ਸਤਿਗੁਰ,
ਕਦੀ ਇਹ ਵੀ ਮੁਖੋਂ ਫ਼ਰਮਾਵਣਾ ਏਂ।
ਗੁਰੂ ਸਿੱਖ ਦੇ ਦਾ ਬਚਨ ਹੈ ਬੱਧਾ,
ਕਿਹਾ ਜੋ ਉਸ ਸੱਚ ਹੋ ਜਾਵਣਾ ਏ।

ਵਾਲੀ ਦੋ ਜਹਾਨ ਦੇ ਗੁਰੂ ਅਰਜਨ,
ਇੱਕ ਦਿਨ ਦਰਬਾਰ ਲਗਾਈ ਬੈਠੇ।
ਧੁਰ ਕੀ ਬਾਣੀ ਦਾ ਕੀਰਤਨ ਹੋ ਰਿਹਾ ਸੀ,
ਸਿੱਖ, ਸੇਵਕ ਦਰਬਾਰ 'ਚ ਆਈ ਬੈਠੇ।
ਕਾਮ, ਕ੍ਰੋਧ, ਮੋਹ, ਲੋਭ, ਹੰਕਾਰ ਪੰਜੇ,
ਨੱਸੇ ਕਿਤੇ ਨਾ ਦਿਸਣ ਦਿਖਾਈ ਬੈਠੇ।
ਬਾਣਾ ਸਭਸ ਦਾ ਉੱਜਲਾ ਦੁੱਧ ਚਿੱਟਾ,
ਮਾਨਸਰੋਵਰ ਮਾਨੋ ਹੰਸ ਆਈ ਬੈਠੇ।

ਜੋ ਵੀ ਆਉਂਦਾ ਕਰ ਬੰਦਨਾ ਬੈਠ ਜਾਂਦਾ,
ਸੰਗਤ ਵਿੱਚ ਸ਼ਾਂਤੀ ਸਭੇ ਛਾਈ ਹੋਈ ਸੀ।
ਉੱਚੀ ਸੁਣੀਦੇ ਨਾ ਬੁੱਲ੍ਹ ਫਰਕਦੇ ਸਨ,
ਮਾਨੋ ਸੁਰਤ ਅਕਾਲ ਨਾਲ ਲਾਈ ਹੋਈ ਸੀ।

ਚੰਨ ਵਾਂਗ ਪਰਵਾਰੇ ਗੁਰਦੇਵ ਬੈਠੇ,
ਨੂਰੀ ਮੁਖੜਾ ਸਭ ਨੂੰ ਸ਼ਰਮਾਂਵਦਾ ਸੀ।
ਸਭੇ ਸ਼ਕਤੀਆਂ ਹੱਥ ਬੰਨ੍ਹ ਦਰ ਖੜ੍ਹੀਆਂ,
ਹੁੰਦਾ ਹੁਕਮ ਹਰ ਮੰਨਿਆਂ ਜਾਂਵਦਾ ਸੀ।
ਰਾਉ, ਰੰਕ ਕਰ ਮਿਹਰ ਸੀ ਕਰ ਦੇਂਦਾ,
ਬੈਠਾ ਰੂਪ ਇਹ ਸ੍ਰੀ ਭਗਵਾਨ ਦਾ ਸੀ।
ਹੁਕਮ ਹੋਇਆ ਸੀ ਰਾਗੀਆਂ ਭੋਗ ਪਾਇਆ,
ਸੁਣ ਅਰਦਾਸ ਸਭ ਘਰਾਂ ਨੂੰ ਧਾਂਵਦ ਸੀ।

ਸੱਚੇ ਪਾਤਸ਼ਾਹ ਉੱਠ ਜਦ ਜਾਣ ਲੱਗੇ,
ਬੁੱਧੂ ਨਾਮ ਦਾ ਸਿੱਖ ਇੱਕ ਆਂਵਦਾ ਏ।
ਲੰਗਰ ਛਕਣ ਲਈ ਹੱਥ ਬੰਨ੍ਹ ਅਰਜ਼ ਕਰਦਾ,
ਲੈ ਪਰਵਾਨਗੀ ਘਰਾਂ ਨੂੰ ਜਾਂਵਦਾ ਏ।

ਬੁੱਧੂ ਲਹੌਰ ਦਾ ਹੈ ਸੀ ਸਿੱਖ ਸਿਦਕੀ,
ਆਵਾ ਇੱਟਾਂ ਦਾ ਉਸ ਚੜ੍ਹਾਇਆ ਹੈ ਸੀ।
ਮਾਇਆ ਬਹੁਤ ਸਾਰੀ ਉਸ ਤੇ ਖ਼ਰਚ ਹੋਈ,
ਅੱਗ ਦੇ ਉਸ ਪੱਕਣ ਲਈ ਲਾਇਆ ਹੈ ਸੀ।
ਉਸਦੀ ਭਾਵਨਾ ਸੀ ਆਵਾ ਪੱਕ ਜਾਏ,
ਸਫਲ ਹੋਣਾ ਤਾਂ ਲਾਇਆ ਸਰਮਾਇਆ ਹੈ ਸੀ।
ਇਸੇ ਲਈ ਸਤਿਗੁਰੂ ਦੇ ਛਕਣ ਖ਼ਾਤਰ,
ਕਈ ਵੰਨੀ ਉਸ ਲੰਗਰ ਬਣਵਾਇਆ ਹੈ ਸੀ।

ਖ਼ੁਸ਼ੀ ਸਭੇ ਨਰ ਨਾਰ ਪਰਵਾਰ ਦੇ ਸੀ,
ਅਰਜਨ ਗੁਰੂ ਆਉਣਾ ਜਿਸ ਜਿਸ ਸੁਣਿਆ।
ਸਾਰੇ ਗ਼ਮਾਂ ਦੀ ਮੱਸਿਆ ਭੁੱਲ ਬੈਠੇ,
ਆਸ ਆਈ ਕਿ ਆਈ ਹੁਣ ਖ਼ੁਸ਼ੀ ਪੁੰਨਿਆਂ।

ਓਧਰ ਸਤਿਗੁਰੂ ਨਾਲ ਲੈ ਸੇਵਕਾਂ ਨੂੰ,
ਘਰ ਬੁੱਧੂ ਦੇ ਵੱਲ ਤਿਆਰ ਹੋਏ।
ਪੁੱਜੇ ਜਦੋਂ ਨਰਾਇਣ ਸੀ ਓਸਦੇ ਘਰ,
ਸਤਿ ਸ੍ਰੀ ਅਕਾਲ ਜੈ ਕਾਰ ਹੋਏ।
ਪੰਗਤ ਵਿੱਚ ਬੈਠੇ ਸੰਗਤ ਸਤਿਗੁਰੂ ਜੀ,
ਛਕਣ ਲੱਗੇ ਪਰਸਾਦ ਜੋ ਤਿਆਰ ਹੋਏ।
ਹੱਥ ਬੰਨ੍ਹ ਖੜ੍ਹਾ ਸੀ ਪਰਵਾਰ ਸਾਰਾ,
ਕਹਿਣ ਮਿਹਰ ਤੇਰੀ ਐ ਦਾਤਾਰ ਹੋਏ।

ਬਾਹਰ ਨਿਗਾਹ ਗਈ ਬੁੱਧੂ ਸਿੱਖ ਦੀ ਜਾਂ,
ਡਿੱਠਾ ਇੱਕ ਮਸਤਾਨੜਾ ਕਮਲੀਆ ਭੱਜਾ ਨੱਸਾ ਆਉਂਦਾ ਏ।
ਆਖੇ ਦਰਸ ਸਤਿਗੁਰੂ ਦੇ ਮੈਂ ਕਰਨੇ,
ਤੇ ਪਰਸ਼ਾਦ ਛਕਣਾ ਮਨ ਭਾਉਂਦਾ ਏ।

ਖੁੱਲ੍ਹੇ ਕੇਸ ਕਾਲੇ ਗਲੇ ਵਿੱਚ ਉਸਦੇ,
ਤੂੰ ਹੀ ਤੂੰ ਹੀ ਉਹ ਪਿਆ ਅਲਾਉਂਦਾ ਏ।
ਸੁਣੇ ਕੋਈ ਨਾ ਅੰਦਰ ਨਾ ਵੜਨ ਦੇਵੇ,
ਸਗੋਂ ਝਿੜਕਾਂ ਤੇ ਧੱਕੇ ਹੀ ਖਾਉਂਦਾ ਏ।
ਛਕਿਆ ਗੁਰਾਂ ਪਰਸਾਦਾ ਅਨੰਦ ਹੋਏ,
ਆਵਾ ਪੱਕੇ ਅਰਦਾਸੀਆ, ਲਾਉਂਦਾ ਏ।
ਕੂਕੇ ਬਾਹਰੋਂ ਪੱਕੂ ਨਾ ਰਹੂ ਕੱਚਾ,
ਪੁੱਛਣ ਗੁਰੋਂ ਤੋਂ ਕਿਉਂ ਉਲਟ ਗਾਉਂਦਾ ਏ।

ਗੁਰਾਂ ਕਿਹਾ ਇਹ ਸਿੱਖ ਪਿਆ ਸੱਚ ਕਹਿੰਦਾ,
ਇਹੋ ਰੱਬ ਦੇ ਤਾਂਈਂ ਹੀ ਭਾਉਂਦਾ ਏ।
ਏਸੇ ਸਿੱਖ ਦੀ ਹੀ ਤੁਸੀਂ ਕਰੋ ਸੇਵਾ,
ਬਚਨ ਇਹਦਾ ਨਾ ਮੈਂ ਬਦਲਾਂਵਦਾ ਏ।

ਕੀਤੀ ਕੱਤਰੀ ਗੁੱਲ ਹੋ ਗਈ ਸਾਰੀ,
ਇੱਕ ਸਿੱਖ ਨੂੰ ਜਦੋਂ ਰੁਸਾਇਆ ਚਾ।
ਫਿਰ ਬੁੱਧੂ ਨੇ ਕਮਲੀਆ ਸੱਦ ਅੰਦਰ,
ਆਦਰ ਕਰ ਪਰਸ਼ਾਦ ਛਕਾਇਆ ਚਾ।
ਰਹੇਗਾ ਕੱਚਾ ਪਰ ਪੱਕਿਆਂ ਭਾ ਵਿਕ ਜਾਊ,
ਭਾਈ ਕਮਲੀਏ ਮੁਖੋਂ ਅਲਾਇਆ ਚਾ।
ਆਇਆ ਰਾਵੀ 'ਚ ਹੜ੍ਹ ਤਾਂ ਮੰਗ ਵਧ ਗਈ,
ਇੱਟਾਂ ਪੱਕੀਆਂ ਦਾ ਮੁੱਲ ਪਾਇਆ ਚਾ।

ਸਿਆਣੇ ਬਣਿਓ ਨਾ 'ਅਨਜਾਣ' ਰਹਿਓ,
ਸਿੱਖੋ ਸਿੱਖ ਨੂੰ ਕਦੇ ਰੁਸਾਵਣਾ ਨਾ।
ਸਿਦਕੀ ਸਿੱਖ ਤੇ ਗੁਰੂ ਦੀ ਗੱਲ ਇੱਕੋ,
ਏਸ ਗੱਲ ਨੂੰ ਮਨੋਂ ਭੁਲਾਵਣਾ ਨਾ।



# ਹਿੰਦੀ ਤੇ ਅਜ਼ਾਦੀ

ਹਿੰਦ ਜਿੰਦ ਜਾਨ ਅਤੇ ਸ਼ਾਨ ਸਾਡੀ ਹਿੰਦੀਆਂ ਦੀ,
ਏਸੇ ਨਾਲ ਸਾਡਾ ਮਾਣ, ਆਨ ਤੇ ਜਹਾਨ ਏ।
ਰਾਜ ਦਾ ਹੈ ਸੁਖ ਤਾਹੀਂ, ਤਾਜ ਸਿਰ ਆਪਣੇ ਜੇ,
ਨਹੀਂ ਤਾਂ ਵਾਂਗ ਕੁੱਤਿਆਂ, ਗੁਲਾਮ ਇਨਸਾਨ ਏ।
ਸਾਹਵੇਂ ਹੋ ਲੜੇ ਕਈ, ਤੋਪਾਂ ਅੱਗੇ ਖੜ੍ਹੇ ਕਈ,
ਵਰਨ ਅਜ਼ਾਦੀ ਹੀਰ, ਲਾਇਆ ਮਿਲ ਤਾਣ ਏ।
ਫਾਂਸੀਆਂ ਤੇ ਚੜ੍ਹੇ ਕਈ, ਖਾ ਖਾ ਡਾਂਗਾਂ ਝੜ੍ਹੇ ਕਈ,
ਜੇਲ੍ਹਾਂ ਵਿੱਚ ਤੜੇ ਕਈ, ਦੁਖੀ ਰੱਖੀ ਜਾਨ ਏ।

ਸੜੇ ਪਰਵਾਨੇ ਜੋ ਜੋ, ਸਾਰਾ ਹੀ ਜਹਾਨ ਜਾਣੇ,
ਛੱਡ ਦੇਸ ਪਰਦੇਸ ਗਿਆ, ਭਗਵਾਨ ਏ।
ਸਹੇ ਬਹੁ ਤਸੀਹੇ ਤੇ, ਮਸੀਹੇ ਕੱਢੇ ਦੇਸ 'ਚੋਂ,
ਜ਼ਫ਼ਰ ਬਹੁ ਜਾਲੇ ਤਾਂ, ਵਰੀ ਇਹ ਰਕਾਨ ਏ।
ਇਸ ਦੀ ਸੰਭਾਲ ਵੀਰ, ਕਰੀਏ ਵਿਸ਼ਾਲ ਬਣ,
ਕਰੀਏ ਖਿਆਲ ਕੈਰੀ, ਨਜ਼ਰ ਕੋਈ ਤੱਕੇ ਨਾ।
ਤੱਕੇ ਜੋ ਵੀ ਚੱਕੇ ਪੂੰਛ, ਅੱਗੇ ਅੱਗੇ ਭੱਜਾ ਫਿਰੇ,
ਐਸਾ ਜਾਏ ਦਬਾਇਆ, ਕਿ ਫੇਰ ਅੱਖ ਚੱਕੇ ਨਾ।

ਆਹੂ ਐਸੇ ਲਾਹੇ ਜਾਣ, ਦੰਦ ਖੱਟੇ ਕੀਤੇ ਜਾਣ,
ਘਰ ਜਾ ਵੜਣ ਮੁੜ, ਰਹਿਣ ਹੱਕੇ ਬੱਕੇ ਨਾ।
ਬਣੀਏ ਨਾ ਵੱਗ ਫੇਰ, ਵਿਹਲੇ ਨਾ ਦੌੜਾਂ ਜੋਗੇ,
ਕਰੀਏ ਕੋਈ ਕਾਰ ਬੁਰੀ ਆਦਤ ਕੋ ਪੱਕੇ ਨਾ।
ਨਹਿਰਾਂ ਵਿਛਾਣ ਜਾਲ, ਬਿਜਲੀ ਕਰੇ ਕਮਾਲ,
ਅੰਨ ਧਨ ਹੋਵੇ ਵੱਧ, ਭੁੱਖਾ ਕੋ ਰਹਿ ਸੱਕੇ ਨਾ।
ਹੋਣ ਕਾਰਖਾਨੇ ਹੋਰ, ਰਲੀਏ ਜ਼ਮਾਨੇ ਨਾਲ,
ਕੱਚਾ ਮਾਲ ਕੱਚਾ ਜੋ ਜੋ, ਘਰੇ ਹੀ ਕਿਉਂ ਪੱਕੇ ਨਾ।

ਸਮੇਂ ਦੀ ਸੰਭਾਲ ਹੀ ਨਿਹਾਲ ਕਰ ਸਕਦੀ ਏ,
ਲੰਘਿਆ ਨਾ ਆਵੇ ਹੱਥ ਕੋਈ ਪੁਚਕਾਰੇ ਅੱਜ।
ਸਾਹਵੇਂ ਹੈ ਸਾਡੇ ਡਾਢੇ, ਵੈਰੀ ਹੱਥ ਖੁਡੱ ਪਾਂਦੇ,
ਸੱਪ ਵਾਲੀ ਵਿਸ ਸਾਡੀ ਉਸੇ ਨੂੰ ਪਿਆਰੇ ਅੱਜ।
ਹੋਵੇ ਅਰਦਾਸ ਸਾਡੀ, ਆਪਣੇ ਹੀ ਪਾਸ ਗੁਰੂ,
ਰੱਖੋ ਸਿਰ ਹੱਥ ਸਾਡੇ, ਨਾ ਕੋ ਬਲ ਹਾਰੇ ਅੱਜ।
ਐਸੀ ਵਗੇ ਚੰਡੀ ਰੰਡੀ ਚੀਨਣਾ ਦੀ ਢਾਣੀ ਹੋਵੇ,
ਮਰਨ ਪਖੰਡੀ ਜਿਨ ਤਾਏ ਨਰ ਨਾਰੇ ਅੱਜ।
ਹਾਂ 'ਅਨਜਾਣ' ਜਾਣੀਜਾਣ ਮੇਰੀ ਬਿਨੈ ਸੁਣੋ,
ਪੱਥਰ ਜੁਆਬ ਮਿਲੇ ਇੱਟ ਜੋ ਉਲਾਰੇ ਅੱਜ।



## ਤੇਰੀ ਅਣਖ ਦੀ ਅੱਗ ਨਾ ਬੁਝ ਜਾਏ

ਤੈਨੂੰ ਜੋਧਿਆਂ ਦੀ ਧਰਤੀ ਪਾਲਿਆ ਏ,
ਸਾਹਵੇਂ ਅਣਖ ਦੀ ਤੇਰੇ ਤਸਵੀਰ ਹੋਵੇ।
ਲਵ ਕੁਸ਼ ਜਿਹਾ ਤੇਰਾ ਖਮੀਰ ਹੋਵੇ,
ਅਰਜਨ ਭੀਮ ਜਿਹੀ ਤੇਰੀ ਜ਼ਮੀਰ ਹੋਵੇ।
ਇੱਜ਼ਤ ਲਈ ਲਛਮਣ ਦੀ ਲਕੀਰ ਹੋਵੇ,
ਵੈਰੀ ਲਈ ਹੱਥ ਕੌਮੀ ਸ਼ਮਸ਼ੀਰ ਹੋਵੇ।
ਪ੍ਰਤਾਪ, ਸ਼ਿਵਾ ਜਿਹੀ ਤਹਿਰੀਰ ਹੋਵੇ,
ਨਾਨਕ, ਗੋਬਿੰਦ ਜਿਹੀ ਜ਼ਬਾਂ ਤਾਸੀਰ ਹੋਵੇ।

ਚੇਤਾ ਗੜ੍ਹੀ ਚਮਕੌਰ ਦਾ ਭੁੱਲਿਓ ਨਾ,
ਯਾਦ ਯਾਦ ਸਰਹਿੰਦ 'ਚ ਰੁੱਝ ਜਾਏ।
ਸੁਣੀ ਕੋਟਲੇ ਦਾ ਕੱਲਰ ਪਿਆ ਕੂਕੇ,
ਤੇਰੀ ਅਣਖ ਦੀ ਅੱਗ ਨਾ ਬੁੱਝ ਜਾਏ।

ਅਣਖ ਤੇਰੀ ਜੇ ਸਦਾ ਬਲਵਾਨ ਹੋਵੇ,
ਦੁਨੀਆਂ ਵਿੱਚ ਤਾਂ ਤੇਰਾ ਹੀ ਮਾਣ ਹੋਵੇ।
ਕਾਇਮ ਤੇਰਾ ਜੇ ਦੀਨ-ਇਮਾਨ ਹੋਵੇ,
ਰਾਖਾ ਤੇਰਾ ਤਾਂ ਸਦਾ ਭਗਵਾਨ ਹੋਵੇ।
ਨਾ ਚਾਹੇਂ ਟੈਂਕ ਗੰਨਾਂ ਤੇ ਕਿਰਪਾਨ ਹੋਵੇ,
ਤਲੀ ਉੱਤੇ ਤੂੰ ਧਰੀ ਹੋਈ ਜਾਨ ਹੋਵੇ।
ਦੱਸ ਫੇਰ ਤੂੰ ਸੂਰਿਆ ਦੇਸ ਭਗਤਾ,
ਤੇਰੀ ਦੁਨੀਆਂ ਦਾ ਕਿੰਜ ਨੁਕਸਾਨ ਹੋਵੇ।

ਸਾਹਵੇਂ ਵੈਰੀ ਦੇ ਕਰੇਂ ਤੂੰ ਦੰਦ ਖੱਟੇ,
ਵੰਗਾਂ ਵਾਲਾ ਨਾ ਹੱਥ ਇਹ ਸੁਝ ਜਾਏ।
ਬਿਨਾਂ ਸੀਸ ਦੇ ਖੰਡਾ ਚਲਾਉਣ ਵਾਲੇ,
ਤੇਰੀ ਅਣਖ ਦੀ ਅੱਗ ਨਾ ਬੁਝ ਜਾਏ।

ਵੇਖੀ ਭੁੱਲ ਕੇ ਵੀ ਗਾਫ਼ਲ ਹੋਈਂ ਨਾਹੀ,
ਸੂਰੇ ਸੁੱਤੀ ਤਕਦੀਰ ਜਗਾਉਣੀ ਤੂੰ।
ਪੱਥਰ ਤੋੜਨੇ ਨੇ ਜੰਗਲ ਚੀਰਨੇ ਨੇ,
ਲੀਰੋ - ਲੀਰ ਮਨੁੱਖਤਾ ਸਿਉਣੀ ਤੂੰ।
ਇਹ ਹੀਰ, ਦਰੋਪਤੀ, ਸਾਹਿਬਾਂ ਹੈ,
ਇੱਜ਼ਤ ਆਪਣੀ ਘਰ ਲਿਆਉਣੀ ਤੂੰ।
ਕੰਚਨ ਕੱਚ ਦੀ ਅਜੇ ਤੂੰ ਪਰਖ ਕਰਨੀ,
ਨੈਣੀ ਅਜੇ ਜੁਆਲਾ ਭੜਕਾਉਣੀ ਤੂੰ।
ਸੇਕ ਆਨ ਨੂੰ ਕੋਈ ਨਾ ਪੋਹ ਸੱਕੇ,
ਬਾਕੀ ਸਭੋ ਕੁਝ ਚਾਹੇ ਭੁੱਜ ਜਾਏ।
ਤੇਰਾ ਮਾਣ ਸਤਿਕਾਰ ਤਾਂ ਕਾਇਮ ਹੈ,
ਜੇ ਤੇਰੀ ਅਣਖ ਦੀ ਅੱਗ ਨਾ ਬੁਝ ਜਾਏ।

ਨਾਗਾਸਾਕੀ ਨੂੰ ਨਾਗ ਨਾ ਲੜੇ ਮੁੜਕੇ,
ਹੀਰੋਸ਼ਿਮਾ ਦੀ ਸ਼ਾਮ ਨਾ ਫੇਰ ਹੋਵੇ।
ਟੈਂਕ ਬੰਬ ਮਨੁੱਖਤਾ ਨਾ ਕੁਚਲਣ,
ਵਸਦੇ ਮਹਿਲਾਂ ਦਾ ਕਿਤੇ ਨਾ ਢੇਰ ਹੋਵੇ।
ਮੁੱਠੇ ਇੱਕੋ 'ਚ ਸਾਰੇ ਹੀ ਹੋਣ ਬੱਝੇ,
ਤੀਲਾ ਤੀਲਾ ਨਾ ਕਿਤੇ ਖਲੇਰ ਹੋਵੇ।
ਨਾ ਮੇਰ ਤੇਰ ਹੋਵੇ ਨਾ ਹੇਰ ਫੇਰ ਹੋਵੇ,
ਐਸੀ ਸਦਾ ਸੁਭਾਗੀ ਉਸ਼ੇਰ ਹੋਵੇ।
ਬਲੀ ਨਿਰਬਲੇ ਵੀਰ ਨੂੰ ਗਲੇ ਲਾਵੇ,
ਨਾ ਦਾਨਾ 'ਅਨਜਾਣ' ਨੂੰ ਖੁੰਝ ਜਾਏ।
ਪੱਥਰ ਦਿਲਾਂ ਨੂੰ ਨਿੱਘ ਪਹੁੰਚਾਉਣ ਵਾਲੇ,
ਤੇਰੀ ਅਣਖ ਦੀ ਅੱਗ ਨਾ ਬੁਝ ਜਾਏ।



## ਸੋਮਾ ਏ ਪਿਆਰ ਦਾ

ਵੱਜਾ ਐਸਾ ਸਾਜ ਯਾਦ ਦੇਸ ਦੀ ਭੁਲਾ ਦਿੱਤੀ,
ਮਿੱਠੜਾ ਸੁਆਦ ਸਾਨੂੰ ਲੱਗਿਆ ਗੁਲਾਮੀ ਦਾ।
ਲਾਲਚ ਜਗੀਰਾਂ ਦੇ ਜ਼ਮੀਰਾਂ ਨੂੰ ਕੁਚਲਿਆ ਚਾ,
ਮੁੱਲ ਨਹੀਂ ਸੀ ਪੈਂਦਾ ਉਦੋਂ ਕਿਸੇ ਨੇਕ ਨਾਮੀ ਦਾ।
ਮੈਗਨਿਟ ਨੇ ਓਸ ਨੂੰ ਐਸੀ ਖਿੱਚ ਖਿੱਚਿਆ ਚਾ,
ਲਾਲੂ ਤੇਜੂ ਰਿਹਾ ਨਾਹੀਂ ਮਿੱਤਰ ਸੁਆਮੀ ਦਾ।
ਸੰਨ ਸਤਵੰਜਾ ਸਿੱਖ ਮਿੱਤ ਸੀ ਫਰੰਗੀਆਂ ਦਾ,
ਮੱਥੇ ਲੱਗਾ ਟਿੱਕਾ ਸਾਡੇ ਉਦੋਂ ਬਦਨਾਮੀ ਦਾ।

ਗਫਲਤਾ ਦੀ ਨੀਂਦ ਸੁੱਤੇ ਰਾਮ ਜੀ ਜਗੌਣ ਆਏ,
'ਨੰਦ ਦਾ ਅਨੰਦ ਵੇਖੋ ਦਿਲ ਕੀਤਾ ਯਾਰ ਦਾ।
ਪੰਜ ਸੀ ਹਜ਼ਾਰ ਨਾਲ ਯਾਰ ਸਭੇ ਰੋਕੇ ਮੈਕ,
ਡਿੱਠਾ ਜਿਸ ਦਿਲੋਂ ਕਿਹਾ ਸੋਮਾ ਏ ਪਿਆਰ ਦਾ।

ਆਬ ਜਿਸ ਪੀਤਾ ਆਬ ਆਪਣੀ ਕੀ ਹੋਸ਼ ਆਈ,
ਗਲੇ 'ਚ ਜ਼ੰਜੀਰ ਫਿਰ ਲੱਗੀ ਨਾ ਹੀ ਚੰਗੀ ਏ।
ਗੰਗਾ ਰਾਮਾ ਰਾਮ ਰਾਮ ਗੌਣਾ ਚੰਗਾ ਲੱਗਿਆ ਨਾ,
ਦਾਣਾ ਦਾਣਾ ਚੁਗ ਖਾਣੋ ਚੂਰੀ ਲੱਗੀ ਮੰਦੀ ਏ।
ਤਨ ਮਨ ਧਨ ਸੌਂਪੇ ਡੋਲੇ ਸ੍ਵੈਮਾਨ ਨਾਹੀ,
ਐਸੀ ਹੀ ਸਿਖਾਈ ਉਸ ਰੀਤ ਦੁਨੀ ਸੰਦੀ ਏ।
ਗੁਰੂ ਰਾਮ ਸਿੰਘ ਰੀਤ ਪ੍ਰੀਤ ਦੀ ਚਲਾਈ ਜੱਗ,
ਭੇਖੀ ਨਹੀਂ ਬਣਾਇਆ ਉਸ ਆਤਮਾ ਵੀ ਰੰਦੀ ਏ।

ਕਾਲੀ ਲੈ ਕੇ ਕਾਲੀ ਰਾਤ ਬਿਰਹਾ ਦੀ ਦਿੱਤੀ ਸਾਥੀ,
ਰੋਏ ਕੁਰਲਾਏ ਮੁੱਖ ਤੱਕਿਆ ਨਾ ਯਾਰ ਦਾ।
ਲਾਲ ਝੰਡੀ ਸਾਹਵੇਂ ਗੁਰੂ ਹਰੀ ਹਰੀ ਝੰਡੀ ਰੱਖੀ,
ਵਡ ਪ੍ਰਤਾਪੀ ਉਹਦੇ ਸੋਮਾ ਏ ਪਿਆਰ ਦਾ।

ਚੇਤ ਵਦੀ ਤੀਜ ਰੀਝ ਗੁਰੂ ਸੰਦੀ ਹੋਈ ਪੂਰੀ,
ਬੰਦੀਖਾਨੇ ਵਿੱਚ ਲਿਆ ਗੁਰਾਂ ਅਵਤਾਰ ਸੀ।
ਜੀਵਨ ਦੇ ਲਾਲ ਭੈਣੀ ਜੀਵਨ ਮੁਕਤ ਕੀਤਾ,
ਕੌਣ ਗਿਣੇ ਕਿੰਨੇ ਕੀਤਾ ਜੀਆਂ ਦਾ ਉਧਾਰ ਸੀ।
ਐਸੀ ਸੀ ਅਣਖ ਤੇ ਪ੍ਰੀਤ ਜੱਟੀ ਹੀਰ ਨਾਲ,
ਜਿਹਨੂੰ ਵਰਨ ਲਈ ਲੈ ਫੜ੍ਹ ਹਥਿਆਰ ਸੀ।
ਵਰੀ ਸੀ ਅਜ਼ਾਦੀ ਹੀਰ ਸਾਦੀ ਜਹੀ ਰੀਤ ਨਾਲ,
ਅਹਿੰਸਾ ਬਾਈਕਾਟ ਦੋਇ ਵੱਡੇ ਹਥਿਆਰ ਸੀ।

ਹਰੀ ਕਾਇਨਾਤ ਦਾ ਹੈ ਜਗਜੀਤ ਗੁਰੂ ਮੇਰਾ,
ਉਸੇ ਰੀਤ ਨਾਲ ਉਹ ਸੁਗੰਧੀਆਂ ਖਲਾਰ ਦਾ।
ਨਾ ਹੀ 'ਅਨਜਾਣ' ਪਿਆ ਸਿਆਣ ਕਨਿਆਟਾ ਆਖੇ,
ਗੁਰੂ ਜਗਜੀਤ ਸਿੰਘ ਸੋਮਾ ਏ ਪਿਆਰ ਦਾ।



# ਮੇਰੇ ਕੰਤ ਨੂੰ ਤੂੰ ਹੀ ਮਨਾ ਜਾ ਕੇ

ਲੱਖਾਂ ਵਾਸਤੇ ਪਾਏ ਸੀ ਯਾਰੜੇ ਨੂੰ,
ਚੀਨੀ ਵਾਲਾ ਜਦ ਹਿੰਦ 'ਚੋਂ ਜਾਣ ਲੱਗਾ।
ਮੁੜ ਆਵਾਂਗਾ ਲਾਰਾ ਉਹ ਲਾ ਗਿਆ ਏ,
ਗਿਆ ਮੁੜ ਉਹ ਅਜੇ ਨਹੀਂ ਆਣ ਲੱਗਾ।
ਜ਼ੁਲਫ਼ਾਂ ਬਣ ਗਈਆਂ ਜਟਾਂ ਹਿਜ਼ਰ ਅੰਦਰ,
ਇਹਨਾਂ ਨੈਣਾਂ ਦਾ ਹੋਣ ਨੁਕਸਾਨ ਲੱਗਾ।
ਪੁੱਛ-ਪੁੱਛ ਵੇਖਿਆ ਥੌਹ ਨਾ ਕੋਈ ਦੱਸੇ,
ਜਿੱਥੇ ਮਾਹੀ ਕੋਈ ਦੁਨੀਆ ਵਸਾਣ ਲੱਗਾ।

ਹਰ ਦੇਸ ਤੇ ਦੀਪ ਮੁਸਕਾਏ ਤੂੰ ਹੀ,
ਪੱਤੀ ਹਰੀ ਹਰ ਕੋਈ ਤੇਰੇ ਵਿੱਚ ਝਾਕੇ।
ਅਰਜ਼ ਕਰਾਂ ਮੈਂ ਤੈਨੂੰ ਬਸੰਤ ਰਾਣੀ
ਮੇਰੇ ਕੰਤ ਨੂੰ ਤੂੰ ਹੀ ਮਨਾ ਜਾ ਕੇ।

ਸੋਲਾਂ ਕਲਾ ਸੰਪੂਰਨ ਸੀ ਉਹ ਠਾਕਰ,
ਜਾਮਾ ਪਲਟਿਆ ਨਾਨਕ ਨਿਰੰਕਾਰ ਹੀ ਸੀ।
ਗ੍ਰੰਥ ਗਹੀਰਿਆਂ 'ਚੋਂ ਨੱਪੇ ਪਏ ਕੱਢੇ,
ਕੀਤਾ ਬਾਣੀ ਦਾ ਓਸੇ ਪ੍ਰਚਾਰ ਹੀ ਸੀ।
ਚੋਰੀ ਯਾਰੀ ਸ਼ਰਾਬ ਤੇ ਮਾਸ ਪੋਸਤ,
ਵੀ ਛੁਡਾਉਣ ਦਾ ਕੀਤਾ ਉਪਕਾਰ ਹੀ ਸੀ।
ਸਿੱਖੀ ਬਾਗ਼ ਜਿਨ ਆਣ ਸੁਰਜੀਤ ਕੀਤਾ,
ਕੂਕੇ ਸਿੱਖਾਂ ਦਾ ਸਿਰਜਨਹਾਰ ਹੀ ਸੀ।

ਛੱਡ ਗਿਆ ਕੀ ਹੋਈ ਖਤਾਅ ਖ਼ਬਰੇ,
ਮੇਰੀ ਭੁੱਲ ਨੂੰ ਤੂੰ ਹੀ ਬਖ਼ਸ਼ਾ ਜਾ ਕੇ।
ਭਲਾ ਤੇਰੀ ਪੁਕਾਰ ਦਾਤਾਰ ਸੁਣ ਲੈ,
ਮੇਰੇ ਕੰਤ ਨੂੰ ਤੂੰ ਹੀ ਮਨਾ ਜਾ ਕੇ।

ਜਿੰਦ ਹਿੰਦ ਦੀ ਸੀ ਜਦ ਹੋਈ ਔਖੀ,
ਰੱਸਾ ਗਲੇ ਗ਼ੁਲਾਮੀ ਗਲ ਪਾ ਲਿਆ ਸੀ।
ਤੇਗਾਂ ਮਾਰ ਪੰਜਾਬ ਦਾ ਰਾਜ ਲਿਆ,
ਉਹ ਵੀ ਕਰ ਗਦਾਰੀ ਗੁਆ ਲਿਆ ਸੀ।
ਉਦੋਂ ਕੂਕ ਉੱਠੀ ਭੈਣੀ ਸਾਹਿਬ ਵਿੱਚੋਂ,
ਜਿਸ ਹਿੰਦੀ ਨੂੰ ਟੁੰਬ ਉਠਾ ਲਿਆ ਸੀ।
ਗੋਰੀ ਨੀਤੀ ਦਾ ਟੰਟਾ ਮੁਕਾਉਣ ਖਾਤਰ,
ਬਾਈਕਾਟ ਹਥਿਆਰ ਸੰਭਾਲਿਆ ਸੀ।

ਭੈਣੀ ਵਾਲੇ ਦੇ ਗੁਣ ਜੇ ਗੁਣਾ ਕਰੀਏ,
ਗਿਣਤੀ ਗਿਣੀ ਨਾ ਗਈ ਵੇਖੀ' ਸਾਬ ਲਾਕੇ ਕਈ ਦਹਾਕੇ।
ਚੰਨ ਮਾਹੀ ਮੇਰਾ ਕਿੱਥੇ ਛੁਪ ਬੈਠਾ,
ਮੇਰੇ ਕੰਤ ਨੂੰ ਤੂੰ ਹੀ ਮਨਾ ਜਾ ਕੇ।

ਅੜੀਏ ਪਰਤ ਕੇ ਫੇਰ ਨਾ ਮੂਲ ਆਵੀਂ,
ਮਾਹੀ ਮੋੜ ਨਹੀਂ ਜੇ ਲਿਆਉਣ ਜੋਗੀ।
ਅੱਲੇ ਜ਼ਖ਼ਮਾਂ ਤੇ ਮੂਲ ਨਾ ਲੂਣ ਛਿੜਕੀ,
ਮਰਹਮ ਨਹੀਂ ਜੇ ਸਿਉਣ ਜੋਗੀ।
ਐਵੇਂ ਗੋਂਗਲੂਆਂ ਤੋਂ ਮਿੱਟੀ ਨਾ ਝਾੜੀਂ,
ਜੇ ਦਿਲਦਾਰ ਨੂੰ ਨਹੀਂ ਮਿਲਾਉਣ ਜੋਗੀ।
ਬੰਦੀ ਛੋਡ ਦੀ ਜੋਤ ਪ੍ਰਤੱਖ ਦਿਸੇ,
ਹਿਰਦਾ ਮੇਰਾ ਤੂੰ ਫੇਰ ਖਿੜਾਉਣ ਜੋਗੀ।

'ਅਨਜਾਣ' ਕੀ ਸਿਆਣੇ ਵੀ ਭਾਲ ਥੱਕੇ,
ਆਪਣੀ ਆਖ਼ਰੀ ਵਾਹ ਤੂੰ ਵੀ ਲਾ ਜਾ ਕੇ।
ਤੈਨੂੰ ਪੂਜਾਂਗਾ ਪਿਆਰਾਂ ਸਤਿਕਾਰਾਂਗਾ ਮੈਂ,
ਮੇਰੇ ਕੰਤ ਨੂੰ ਤੂੰ ਹੀ ਮਨਾ ਜਾ ਕੇ।



# ਦਿਲੋਂ ਨਾ ਭੁਲਾਓ ਯਾਦ ਵਡ ਪ੍ਰਤਾਪੀ ਦੀ

ਚੀਨੀ ਵਾਲੇ ਗੁਰੂ ਸ਼ੁਰੂ 'ਜ਼ਾਦੀ ਦਾ ਜੋ ਗੀਤ ਕੀਤਾ,
ਤੋੜ ਨਾ ਸੀ ਪੁੱਜੀ ਸੁਰ ਹਾਲੇ ਉਸ ਜਾਪੀ ਦੀ।
ਦੇਸੋਂ ਕਢਾਇਆ ਡੇਰਾ ਲੁਆਇਆ ਰੰਗੂਨ 'ਚ,
ਹਿਰਦਾ ਸਤਾਇਆ ਸੀ ਨੀਤ ਖੋਟੀ ਪਾਪੀ ਦੀ।
ਉਸ ਨੇ ਸਿਤਾਰ ਹਰੀ ਗੀਤਕਾਰ ਹੱਥ ਦਿੱਤੀ,
ਸ਼ਾਂਤ ਸ਼ਾਂਤ ਸੁਰ ਦੂਰ ਪੁੱਜ ਗਈ ਮਿਲਾਪੀ ਦੀ।
ਉਸਦੇ ਦੁਲਾਰੇ ਲਾਲ ਵਾਹੀ ਕਾਰ ਹੋਰ ਅੱਗੇ,
ਦਿਲੋਂ ਨਾ ਭੁਲਾਓ ਯਾਦ ਵਡ ਪ੍ਰਤਾਪੀ ਦੀ।

ਜਾਂਦੀ ਜਾਂਦੀ ਮੁੜ ਪਈ ਪਿੱਛੇ ਨੂੰ ਬਸੰਤ ਰਾਣੀ,
ਸੋ ਸੀ ਜਾ ਸੁਣੀ ਉਹ ਆਏ ਮਿਲਾਪੀ ਦੀ।
ਖਿਲੀ ਗੁਲਜ਼ਾਰ ਸਾਰੇ ਮਹਿਕ ਖਿਲਾਰ ਦਿੱਤੀ,
ਭਰੀ ਗਈ ਖ਼ੁਸ਼ੀ ਝੋਲ ਉਸ ਇਕਲਾਪੀ ਦੀ।
ਦੇਂਦੀ ਵਧਾਈ ਜੀਵਨ ਹਰੀ ਨੂੰ ਲੁਕਾਈ ਸਾਰੀ,
ਝੁਕੀ ਪਈ ਤਾਕਤ ਉਹਦੇ ਅੱਗੇ ਸੰਵਾਪੀ ਦੀ।
ਕ੍ਰਿਸ਼ਨ ਦੇ ਵਾਂਗ ਭੈਣੀ ਬੰਧਨ ਛੁਡਾਏ ਜਿਨ,
ਦਿਲੋਂ ਨਾ ਭੁਲਾਓ ਯਾਦ ਵਡ ਪ੍ਰਤਾਪੀ ਦੀ।

ਸੰਗਲ ਗੁਲਾਮੀ ਦੇ ਸੀ ਤੋੜਨ ਲਈ ਜੁਟੇ ਹਿੰਦੀ,
ਸੰਥਾ ਸੁਣੀ ਮੰਨ ਲਈ ਓਸ ਹੀ ਸੰਥਾਪੀ ਦੀ।
ਏਕਤਾ ਪ੍ਰਚਾਰ ਸਾਰੇ ਦੇਸ ਵਿਦੇਸ ਵਿੱਚ,
ਸੰਥਾ ਇੱਕੋ ਏਕਤਾ ਦੀ ਵਾਰ ਵਾਰ ਛਾਪੀ ਦੀ।
ਬੰਧਨ ਤਾਂ ਟੁੱਟੇ ਫੁੱਟੇ ਭਾਗ ਸੀ ਨਿਮਾਨੜੇ ਦੇ,
ਫੁੱਟ ਨਾਲ ਭਰੀ ਹਰ ਲਾਈਨ ਸੀ ਕਾਪੀ ਦੀ।
ਏਸ ਗੇੜ ਵਿੱਚੋਂ ਜਿਸ ਵਾਲ ਵਾਂਗ ਕੱਢ ਲਿਆ,
ਦਿਲੋਂ ਨਾ ਭੁਲਾਓ ਯਾਦ ਵਡ ਪ੍ਰਤਾਪੀ ਦੀ।

ਉਜੜੇ ਵੀ ਜੁੜ ਰਹੇ ਅਸੀਂ ਥੁੜ੍ਹੇ ਮੂਲ ਨਾਹੀ,
ਮਿਹਰ ਸੀ ਇਹ ਸਾਰੀ ਮਾਲਕ ਮਿਲਾਪੀ ਦੀ।
ਬਾਰ ਵੀ ਬਹਾਰ ਵਿੱਚ ਵਟੀ ਲੱਖਾਂਪਤੀ ਹੋਏ,
ਜਿੰਦ ਸੌਖੀ ਰਹੀ ਹਰ ਇੱਕ ਪਸ਼ਚਾਤਾਪੀ ਦੀ।
ਜਗਜੀਤ ਮੀਤ ਨਾਲ ਪ੍ਰੀਤ ਨੀਤ ਨਾਲ ਕਰੇ,
ਚਮਕੇ ਸਿਤਾਰਾ ਫਿਰ ਮਿਹਰ ਹੈ ਥਾਪੀ ਦੀ।
ਇਹ ਤਾਂ ਸਾਡੇ ਸਾਹਵੇਂ ਐਵੇਂ ਹੀ ਭੁਲੇਖਾ ਪਵੇ,
ਦਿਲੋਂ ਨਾ ਭੁਲਾਓ ਯਾਦ ਵਡ ਪ੍ਰਤਾਪੀ ਦੀ।



# ਤੇਰੀ ਕੁਰਬਾਨੀ ਏ

ਆਏ ਦੂਰੋਂ ਚੱਲ ਮੱਲ ਬੈਠੇ ਰਾਜ ਭਾਰਤ ਦਾ,
ਮੁਗਲਾਂ ਨੇ ਭਾਰਤ ਨੂੰ ਪੁਚਾਈ ਬਹੁ ਹਾਨੀ ਏਂ।
ਦਾਣਾ ਪਾਇਆ ਫੁੱਟ ਦਾ, ਪਾੜੇ ਹਿੰਦੂ ਰਾਜੇ ਸਭ,
ਹਿੰਦ ਦੀ ਸੁਆਣੀ ਤਾਂਹੀ, ਬਣੀ ਮੁਸਲਮਾਨੀ ਏਂ।
ਬਾਮ੍ਹਣਾਂ ਨੂੰ ਸਾਮ੍ਹਣਾ ਵੀ ਹੋਇਆ ਧਰਮ ਔਖਾ,
ਨੌਵੇਂ ਗੁਰੂ ਅੱਗੇ ਉਹਨਾਂ ਹਾਲਤ ਬਿਆਨੀ ਏ।
ਬਾਲ ਨਵਾਂ ਸਾਲਾਂ ਦੇ ਨੇ ਦਿੱਤੜਾ, ਖਿਆਲ ਜੋ ਸੀ,
ਇਹ ਤਾਂ ਬਚਾਊ ਪਿਤਾ ਤੇਰੀ ਕੁਰਬਾਨੀ ਏ।

ਗੁਰੂ ਦਸਮੇਸ਼ ਜੀ ਨੇ, ਵਿਸ਼ੇਸ਼ ਹੀ ਪ੍ਰਣ ਕੀਤਾ,
ਭਾਰਤੀ ਗੁਆਈ, ਸ਼ਾਨ, ਮੋੜ ਕੇ ਲਿਆਣੀ ਏਂ।
ਪੂਜੇ ਦੇਵੀ ਦੇਵ ਹੋਮ ਯਗ ਕਰ ਵਰ ਲੀਤੇ,
ਦਿੱਤੀ ਕਟਾਰ ਚੰਡੀ ਦੇਵੀ ਨੇ ਨਿਸ਼ਾਨੀ ਏਂ।
ਕੱਢ ਤਲਵਾਰ ਲਲਕਾਰ ਕੇ ਪੁਕਾਰਿਆ ਏ,
ਖਾਲਸਾ ਜੀ ਸੀਸ ਦਿਓ, ਹਿੰਦ ਜੇ ਬਚਾਣੀ ਏਂ।
ਪਹੁਲ ਛਕਾ ਕੇ ਸਿੰਘਾਂ ਸਿੰਘਾਂ ਵਾਲਾ ਬਲ ਦਿੱਤਾ,
ਟੁੰਬਿਆ ਉਠਾਇਆ ਆਣ ਤੇਰੀ ਕੁਰਬਾਨੀ ਏ।

ਫੌਜ ਕੀਤੀ ਜਥੇਬੰਦ, ਸੰਦ ਜੰਗੀ ਸਭ ਹੱਥੀਂ,
ਅੜਿਆ ਨਾ ਖੜਿਆ ਤਾਂ ਝੜਿਆ ਅਭਿਮਾਨੀ ਏਂ।
ਲੱਗੇ ਜਾਂ ਨਗਾਰੇ ਚੋਟ, ਕੰਬੇ ਨੇ ਪਹਾੜੀ ਰਾਜੇ,
ਐਸੇ ਆਹੂ ਲਾਹੇ ਸਿੱਖਾਂ, ਆਈ ਚੇਤੇ ਨਾਨੀ ਏਂ।
ਗਊ ਦੀ ਸਹੁੰ ਖਾ ਕੇ ਵੀ, ਝੂਠਿਆਂ ਨੇ ਚੱਟ ਲਿਆ,
ਰੋਲੀ ਫਿਰ ਮਾਰ ਮਾਰ ਫੌਜ ਦੀ ਜੁਆਨੀ ਏਂ।
ਗੜ੍ਹੀ ਵਿੱਚ ਲੜੀ ਫੌਜ ਭੇਜੇ ਤੂੰ ਜੁਝਾਰ 'ਜੀਤ,
ਵਾਰੇ ਲਾਲ ਆਪਣੇ ਵੀ, ਤੇਰੀ ਕੁਰਬਾਨੀ ਏ।

ਖਾਰ ਤੇਰੇ ਯਾਰ ਇੱਟ, ਰੱਖ ਲੀਤੀ ਸਿਰ ਹੇਠ,
ਦੁਖੀਆਂ ਦੇ ਮਿੱਤਰਾ ਵੇ, ਤੇਰਾ ਕੋਈ ਨਾ ਸਾਨੀ ਏ।
ਤੂੰ ਨਿਰਵੈਰ ਵੈਰ ਜ਼ਾਲਮ ਦੇ ਨਾਲ ਤੇਰਾ,
ਤਦੇ ਪਿਵਾਇਆ ਸਿੱਖੋਂ, ਫਟੱੜਾਂ ਨੂੰ ਪਾਣੀ ਏ।
ਧਰਮੋਂ ਡਿਗਾਉਣ ਦਾ ਮੁਗਲਾਂ ਨੇ ਤਾਣ ਲਾਇਆ,
ਸਰਹਿੰਦੇ ਸ਼ਹੀਦ ਤੇਰੀ ਨਿੱਕੜੀ ਨਿਸ਼ਾਨੀ ਏ।
ਦੇਸ ਬਚਾਇਆ ਝੁਕਾਇਆ ਸ਼ਾਹ ਜ਼ਾਲਮ ਨੂੰ,
ਵਾਰ ਪਰਵਾਰ ਦਿੱਤਾ ਤੇਰੀ ਕੁਰਬਾਨੀ ਏ।



# ਮੇਰਾ ਚੋਜੀ ਪ੍ਰੀਤਮ

ਫੁੱਟ ਨੇ ਸੀ ਸੁੱਟਿਆ ਝੰਜੋੜ ਤੇ ਨਿਚੋੜ ਸਾਨੂੰ,
ਫੁੱਟਿਆ ਨਾ ਬੀਜ ਕੋਈ ਅਕਲ ਦਾ ਗਿਆਨ ਦਾ।
ਕਾਬਲ ਕੰਧਾਰ ਵਾਲੇ ਹਿੰਦ ਤੇ ਸਵਾਰ ਹੋਏ,
ਭਾਰਤ ਦਾ ਰਾਜਾ ਵੀ ਤਾਂ ਫਿਰੇ ਖਾਕ ਛਾਣਦਾ।
ਜ਼ਬਰ ਜ਼ੁਲਮੀ ਅੱਗੇ, ਸਬਰ ਦਾ ਘੁੱਟ ਭਰੇ,
ਮੂੰਹ ਨੀਵਾਂ ਹੋਇਆ ਹੈ ਭਾਰਤੀ ਜਵਾਨ ਦਾ।
ਧਰਮ ਵੀ ਭੁੱਲਿਆ ਤੇ ਇੱਜ਼ਤ ਸੰਭਾਲੀ ਨਾਹੀ,
ਟਕਾ ਮੁੱਲ ਪਿਆ ਨਾਹੀ ਧੀ ਭੈਣ ਜੁਆਨ ਦਾ।
ਸਾਧੂ ਸੀ ਪਖੰਡੀ ਕਿਸੇ ਡੰਡੀ ਨਹੀਂ ਦੱਸੀ ਸਹੀ,
ਬੋਲਬਾਲ ਸਾਰੇ ਹੀ ਸੀ ਜੁੰਡਲੀ ਸ਼ੈਤਾਨ ਦਾ।
ਪਰਬਤਾਂ ਵਿੱਚ ਸਿੱਧ, ਛੁਪੇ ਮਿੱਧ ਸੁੱਟੇ ਲੋਕ,
ਹੋਇਆ ਉਜਿਆਰ ਤਾਂ ਜੱਗ ਇਸ ਭਾਨ ਦਾ।

ਉਡਿਆ ਹਨੇਰਾ ਹੋਏ, ਤਾਰੇ ਨੇ ਅਲੋਪ ਸਾਰੇ,
ਸੋਨ ਸਵੇਰਾ ਡਾਹਡਾ, ਅੱਖਾਂ ਨੂੰ ਸੁਹਾ ਗਿਆ।
ਪੰਛੀ ਪਏ ਚਹਿਕਦੇ, ਟਹਿਕਦੇ ਪਏ ਫੁੱਲ ਜੋ ਵੀ,
ਰਾਜੀ ਬ੍ਰਹਿਮੰਡ ਖੰਡ ਵਾਲੇ ਮਾਲੀ ਆ ਗਿਆ।
ਨਾਨਕੀ ਨੇ ਡਿੱਠਾ ਨੂਰ ਨਾਨਕ ਅਨੋਖੜੇ ਦਾ,
ਰਾਏ ਨੇ ਜਾਂ ਡਿੱਠਾ ਉਹ ਅੱਖਾਂ ਚੁੰਧਿਆ ਗਿਆ।
ਇੱਕ ਕੀ ਅਨੇਕ ਦੁੱਖ ਦੂਰ ਕੀਤੇ ਦੁਖੀਆਂ ਦੇ,
ਮਿਹਰਾ ਦਾ ਦਾਤਾ ਜਿੱਥੇ ਨਜ਼ਰ ਟਿਕਾ ਗਿਆ।
ਧਾਰਿਆ ਉਦਾਸੀ ਭੇਸ, ਦੇਸ ਪਰਦੇਸ਼ ਭਵੇਂ,
ਬੋਲ ਮਿੱਠੀ ਬਾਣੀ ਐਸਾ, ਮੰਤਰ ਸੁਣਾ ਗਿਆ।
ਇੱਕੋ ਗੱਲ ਲੇਖੇ ਨਾਮ ਰੱਬ ਦਾ ਧਿਆਵਨਾ ਏ,
ਬਾਕੀ ਝੱਖ ਮਾਰਨਾ ਨਾ ਉਹਨੂੰ ਕਦੇ ਭਾ ਗਿਆ।

ਪੁੱਛਿਆ ਰੁਕਨਦੀਨ ਦੀਨ ਵੱਡਾ ਜੱਗ ਵਿੱਚ,
ਅਮਲ ਹੀ ਵੱਡਾ ਉਹਨੂੰ ਨਾਨਕ ਸਮਝਾ ਗਿਆ।
ਗਊ ਸੂਰ ਖਾਣ ਲਾਣ ਹੱਥ ਜੋ ਪਰਾਏ ਧਨ,
ਦੁੱਧ ਜੇ ਹਲਾਲ ਹੱਥੀਂ ਸਗੋਂ ਸੀ ਜਮਾ ਗਿਆ।
ਵਲੀਆਂ ਦੇ ਵਲ ਕੱਢੇ, ਰੀਠੇ ਕੌੜੇ ਮਿੱਠੇ ਕੀਤੇ,
ਮੱਕੇ ਨੂੰ ਭੁਆ ਕੇ ਉਹ ਚੋਜ ਵਰਤਾ ਗਿਆ।
ਸੱਜਣ ਜਾਂ ਡਿੱਠਾ ਲੱਗਾ, ਮਿੱਠਾ ਪਿਆਰਾ ਉਹਨੂੰ,
ਬਾਬਰ ਵੀ ਵਲੀ ਜਾਣ ਚਰਨਾਂ ਤੇ ਆ ਗਿਆ।

ਸਾੜਨਾ ਨਾ ਸਾਥੀ ਉਸ, ਠਾਰਨਾ ਕੜਾਹਿਆ ਸੀ,
ਕੌਡਾ ਦੈਤ ਦੇਵ ਬਣ ਹੀਏ ਠੰਢ ਪਾ ਗਿਆ।
ਭੁੱਲੇ 'ਅਨਜਾਣ' ਤਾਂ ਪਛਾਣ ਸਕੇ ਰਸਤੇ ਨੂੰ,
ਅੰਗ ਨਾਲ ਲਾ ਕੇ ਤਦੇ ਅੰਗਦ ਬਣਾ ਗਿਆ।



# ਖ਼ੂਨੀ ਵਸਾਖੀ

ਜਦੋਂ ਯਾਦ ਆਉਣੀ ਸਿਰਲੱਥ ਸੂਰਿਆਂ ਦੀ,
ਤੇਰੇ ਲਈ ਓਏ ਬਿੱਲੇ ਫਟਕਾਰ ਨਿਕਲੇ।
ਦੇਸ ਭਗਤਾਂ ਨੂੰ ਸ਼ਰਧਾ ਦੇ ਫੁੱਲ ਭੇਟਾ,
ਤੇਰੇ ਲਈ ਧ੍ਰਿਕਾਰ ਧ੍ਰਿਕਾਰ ਨਿਕਲੇ।
ਓਧਰ ਝੁਕਦੇ ਸੀਸ ਸਤਿਕਾਰ ਦੇ ਨਾਲ,
ਬਦਲਾ ਲੈਣ ਲਈ ਤੈਥੋਂ ਲਲਕਾਰ ਨਿਕਲੇ।
ਤੇਰੇ ਜ਼ਾਲਮਾਂ ਜ਼ੁਲਮ ਜਦ ਯਾਦ ਆਉਂਦੇ,
ਹਰ ਭਾਰਤੀ ਦੀ ਹਾਹਾਕਾਰ ਨਿਕਲੇ।

ਕੋਸ਼ਸ਼ ਮਿੱਤ ਬਣਾਉਣ ਲਈ ਕਰਾਂ ਚਾਹੇ,
ਕਾਲੇ ਕਾਰਨਾਮੇ ਤੇਰੇ ਭੁੱਲਦੇ ਨਹੀਂ।
ਉੱਤੋਂ ਸਮਝੀਏ ਕਿ ਨੇੜੇ ਹੋ ਰਹੇ ਹਾਂ,
ਰਸਤੇ ਦਿਲਾਂ ਦੇ ਕਦੇ ਵੀ ਖੁੱਲ੍ਹਦੇ ਨਹੀਂ।

ਤੇਰੀ ਤ੍ਰਿਸ਼ਨਾ ਤਾਂ ਦਿਨੋ ਦਿਨ ਗਈ ਵਧਦੀ,
ਕਦਮ ਅੱਗੇ ਅਗੇਰੇ ਵਧਾਉਂਦਾ ਰਿਹਾ।
ਅੱਗ ਲੈਣ ਆਈ ਜਿਵੇਂ ਬਣੇ ਮਾਲਕ,
ਤੂੰ ਵਪਾਰੀ ਸੈਂ ਹਾਕਮ ਕਹਾਉਂਦਾ ਰਿਹਾ।
ਰੋਲੀ ਜਿੰਦਾਂ ਦਲੀਪ ਤੇ ਕਈ ਰਾਜੇ,
ਤੂੰ ਭਰਾ ਤੋਂ ਭਰਾ ਮਰਵਾਉਂਦਾ ਰਿਹਾ।
ਦੇਵੇਂ ਫਾਂਸੀ, ਕਾਲੇ ਪਾਣੀ ਹਿੰਦੀਆਂ ਨੂੰ,
ਡਾਂਗਾਂ ਮਾਰੇ ਤੇ ਤਰਸ ਨਾ ਆਉਂਦਾ ਰਿਹਾ।

ਵਸਾਖੀ ਭਰੇ ਸਾਖੀ ਜ਼ੁਲਮਾਂ ਤੇਰਿਆਂ ਦੀ,
ਜਲ੍ਹਿਆ ਵਾਲੇ ਨਿਰਦੋਸ਼ਾਂ ਦਾ ਘਾਤ ਕੀਤਾ।
ਪੱਥਰ ਦਿਲ ਡਾਇਰ ਡਰਿਆ ਮੂਲ ਨਾਹੀ,
ਬੀਤੇ ਅੱਤਿਆਚਾਰਾਂ ਨੂੰ ਮਾਤ ਕੀਤਾ।

ਤੂੰ ਸੀ ਸਮਝਿਆ ਵੱਡੀ ਹੈ ਮੱਲ ਮਾਰੀ,
ਉਨ੍ਹ ਬੇਦੋਸ਼ਿਆਂ ਤੇ ਗੋਲੀ-ਵਾਰ ਕਰਕੇ।
ਅਣਖ ਹਿੰਦੀਆਂ ਦੀ ਸੋਚੀ ਸੌਂ ਗਈ ਤੂੰ,
ਫਰ ਤੂੰ ਭੁੱਲਿਆ ਝੂਠਾ ਵਿਚਾਰ ਕਰਕੇ।
ਡੁੱਲ੍ਹੇ ਖੂਨ ਨੇ ਡੌਲੇ ਫਰਕਾਏ ਲੱਖਾਂ,
ਤੈਨੂੰ ਕੱਢਣ ਲਈ ਕੌਮੀ ਪੁਕਾਰ ਕਰਕੇ।
ਤੇਰੇ ਤਗ਼ਮੇ, ਖ਼ਿਤਾਬਾਂ ਨੂੰ ਖੂਹ ਕੀਤਾ,
ਜਿਹੜੇ ਵੰਡੇ ਤੂੰ ਕਪਟੀ ਪਿਆਰ ਕਰਕੇ।

ਨਾ ਸਹਾਰਿਆ ਜ਼ੁਲਮ ਪੰਜਾਬੀਆਂ ਨੇ,
ਤੂੰ ਸੀ ਅਣਖ ਨੂੰ ਟੁੰਬ ਜਗਾ ਦਿੱਤਾ।
ਤੇਰੇ ਘਰ ਜਾ ਕੇ ਬਦਲਾ ਲਿਆ ਤੈਥੋਂ,
ਊਧਮ ਡਾਇਰ ਨੂੰ ਨਰਕੇ ਪੁਚਾ ਦਿੱਤਾ।



# ਝੂਠੀ ਖ਼ੁਸ਼ੀ ਨਹੀਂ ਗਾਂਧੀ ਨੂੰ ਭਾ ਸਕਦੀ

ਸੁਣਿਆ ਖਾਨ ਗਾਂਧੀ ਆਇਆ ਦੇਸ ਭਾਰਤ,
ਆਪਣੇ ਯਾਰ ਦੀ ਸਦੀ ਮਨਾਉਣ ਖ਼ਾਤਰ।
ਕੁਝ ਹਿੰਦੀਆਂ ਤਾਈਂ ਸਮਝਾਉਣ ਖ਼ਾਤਰ,
ਰਾਜ ਘਾਟ 'ਤੇ ਸੀਸ ਝੁਕਾਉਣ ਖ਼ਾਤਰ।
ਉਹਦੇ ਯਾਦ ਉਪਕਾਰ ਕਰ ਸੋਚਿਆ ਮੈਂ,
ਉਹਦੀ ਯਾਦ 'ਤੇ ਫੁੱਲ ਚੜ੍ਹਾਉਣ ਖ਼ਾਤਰ।
ਵਰਨ ਹੀਰ ਅਜ਼ਾਦ ਲਈ ਜੁਝਿਆ ਜੋ,
ਉਸ ਪ੍ਰਤੀ ਆਪਣਾ ਫ਼ਰਜ਼ ਨਿਭਾਉਣ ਖ਼ਾਤਰ।

ਇਹ ਵਿਚਾਰਾਂ ਦੀ ਗੰਢ ਬੰਨ੍ਹ ਸੌਂ ਗਿਆ ਮੈਂ,
ਸੱਧਰਾਂ ਨਾਲ ਇਹ ਦਿਨ ਮਨਾਵਾਂਗਾ ਮੈਂ।
ਪਹਿਲਾਂ ਸਾਰਿਆਂ ਤੋਂ ਰਾਜਘਾਟ ਜਾ ਕੇ,
ਅੰਮ੍ਰਿਤ ਵੇਲੇ ਜਾ ਸੀਸ ਝੁਕਾਵਾਂਗਾ ਮੈਂ।

ਰਿਸ਼ਮਾਂ ਚੰਨ ਦੀਆਂ ਧਰਤੀ ਨੂੰ ਗਲੇ ਮਿਲੀਆਂ,
ਤਾਰੇ ਲੁਕ ਲੁਕ ਝਾਤੀਆਂ ਪਾ ਰਹੇ ਸਨ।
ਫੁੱਲ ਹੱਥਾਂ ਵਿੱਚ ਮੇਰੇ ਮੁਸਕਰਾ ਰਹੇ ਸਨ,
ਕਦਮ ਅੱਗੇ ਅਗੇਰੇ ਨੂੰ ਜਾ ਰਹੇ ਸਨ।
ਡਿੱਠੀ ਨਦੀ ਵਗਦੀ ਬੁਢੜਾ ਖੜ੍ਹਾ ਕੰਢੇ,
ਖ਼ੂਨੀ ਦਾਗ਼ ਹਿੱਕ ਤੇ ਨਜ਼ਰ ਆ ਰਹੇ ਸਨ।
ਉਹਦੇ ਬੁਢੜੇ ਰੋਂਦੇ ਦੇ ਹੰਝੂ ਚੋ ਚੋ,
ਵਿੱਚ ਪਾਣੀ ਦੇ ਹੀ ਰੁੜਦੇ ਜਾ ਰਹੇ ਸਨ।

ਉਸਦੇ ਬੁੱਲ੍ਹ ਵੀ ਫ਼ਰਕਦੇ ਮੈਂ ਤੱਕੇ,
ਬੋਲ ਉਸਦੇ ਸਮਝ ਨਾ ਸਕਿਆ ਮੈਂ।
ਰਾਹ ਛੱਡ ਜਾਂ ਨੇੜੇ ਹੋ ਸੁਣਨ ਲੱਗਾ,
ਕਹਿ ਰਿਹਾ ਸੀ ਡਾਢਾ ਅੱਕਿਆ ਮੈਂ।

ਭਾਰਤ ਵਰਸ਼ ਅਜ਼ਾਦ ਕਰਾਉਣ ਖ਼ਾਤਰ,
ਸਾਰਾ ਆਪਣਾ ਤਾਣ ਮੈਂ ਲਾ ਦਿੱਤਾ।
ਦਰਦੀ ਦੇਸ ਦੇ ਆਪਣੇ ਨਾਲ ਲੈ ਕੇ,
ਰੱਸਾ ਗਲੋਂ ਗ਼ੁਲਾਮੀ ਲੁਹਾ ਦਿੱਤਾ।
ਲੋਕ ਇਹ ਅਜ਼ਾਦ ਦੇ ਨਾਲ ਬਰਬਾਦ ਹੋਏ,
ਇਹਨਾਂ ਖ਼ੂਨੀ ਦਰਿਆ ਵਹਾ ਦਿੱਤਾ।
ਕਿਤੇ ਫੇਰ ਨਾ ਰੋਕਾਂ ਮੈਂ ਬੁਰੇ ਕਰਮੋਂ,
ਗੋਲੀ ਦਾਗ਼ ਮੁਝ ਤੇ ਲੰਬੂ ਲਾ ਦਿੱਤਾ।

ਫਿਰ ਵੀ ਆਸ ਸੀ ਚੰਗਾ ਕੁਝ ਕਰਨਗੇ ਇਹ,
ਏਥੇ ਚੌਧਰ ਹੀ ਚੌਧਰ ਹੈ ਨਜ਼ਰ ਆਈ।
ਛਿੱਕੇ ਟੰਗੇ ਨੇ ਮੇਰੇ ਅਸੂਲ ਸਾਰੇ,
ਮੇਰੇ ਨਾਮ ਨੂੰ ਵੀ ਵੱਟਾ ਲਾਇਆ ਈ।

ਬਾਈ ਸਾਲ ਹੋ ਗਏ ਨੇ ਅਜ਼ਾਦ ਹੋਇਆਂ,
ਅਜੇ ਹਿੰਦੂ ਤੇ ਇਹ, ਮੁਸਲਮਾਨ ਨੇ ਇਹ।
ਸਾਰਾ ਦੇਸ ਭਾਵੇਂ ਪਿੰਡਾਂ ਵਿੱਚ ਵੱਸੇ,
ਰੋਟੀ ਤਾਈਂ ਤਾਂ ਅਜੇ ਪ੍ਰੇਸ਼ਾਨ ਨੇ ਇਹ।
ਮਰਨ ਵਰਤ ਨੂੰ ਇਹਨਾਂ ਕਲੰਕ ਕਾਇਆ,
ਆਪੋ ਵਿੱਚ ਲੜਾਨ ਸ਼ੈਤਾਨ ਨੇ ਇਹ।
ਤਕਲੀ ਚਰਖਾ ਵੀ ਬਣਿਆ ਮਜ਼ਾਕ ਏਥੇ,
ਬੇਸਿਕ ਵਿੱਦਿਆ ਦਾ ਕਰਦੇ ਘਾਣ ਨੇ ਇਹ।

ਮੰਗਤੇ ਵਿਸ਼ਵ ਦੇ ਇਹ, ਦੇਸ ਦੇਸ ਦੇ ਇਹ,
ਕੀ ਇਹਨਾਂ ਨੇ ਘਾਲਣਾ ਘਾਲੀਆਂ ਨੇ।
ਆਪੋ ਵਿੱਚ ਲੜਾਈ ਇਹ ਰਹਿਣ ਕਰਦੇ,
ਏਸੇ ਲਈ ਤਾਂ ਪੂਰੀਆਂ ਪਾਲੀਆਂ ਨੇ।

ਬਦਲੋ ਝੁਗੀਆਂ ਤੇ ਭਰੋ ਢਿੱਡ ਭੁੱਖੇ,
ਮੇਰੇ ਘਾਟ ਤੇ ਫੁੱਲ ਚੜ੍ਹਾਓ ਜਾਂ ਨਾ।
ਸਿੱਕੇ ਨੋਟ ਮੇਰੇ ਨਾਂ ਤੇ ਚਲਾਓ ਜਾਂ ਨਾ,
ਮੇਰੇ ਨਾਂ ਤੇ ਯਾਦਾਂ ਬਣਾਓ ਜਾਂ ਨਾ।
ਚੁੱਪ ਰਹਿਣ ਲਈ ਅਰਜ਼ ਜਾਂ ਮੈਂ ਕੀਤੀ,
ਕਿਹਾ ਮੈਨੂੰ ਚੁੱਪ ਕਰਾਓ ਜਾਂ ਨਾ।
ਬਾਂਸਾਂ ਵਾਂਗ ਖਹਿ ਕੇ ਸੜੋ ਹਿੰਦੀਓ ਨਾ,
ਮੇਰੇ ਲਈ ਕੁਝ ਕਰ ਵਿਖਾਓ ਜਾਂ ਨਾ।

ਬੱਚਾ ਰੋਇਆ ਮੈਂ ਜਾਗਿਆ ਹੋਸ਼ ਆਈ,
ਇੰਜ ਸਦੀ ਮਨਾਈ ਨਹੀਂ ਜਾ ਸਕਦੀ।
ਇਹ ਤਾਂ ਜਾਣਿਆ ਹੁਣ 'ਅਨਜਾਣ' ਨੇ ਵੀ,
ਝੂਠੀ ਖ਼ੁਸ਼ੀ ਨਹੀਂ ਗਾਂਧੀ ਨੂੰ ਭਾ ਸਕਦੀ।



# ਗੁਰੂ ਨਾਨਕ ਨੂੰ

ਨਾਨਕ ਨਿੱਕੇ ਜਿਹੇ ਮੂੰਹ ਨਾਲ ਗੱਲ ਕਰਨੀ ਏ,
ਵੱਡੀ ਗੱਲ ਹੈ ਕਹਾਂ ਤੇ ਕਹਾਂ ਕਿੱਦਾਂ।
ਤੇਰੀ ਧਰਤ ਦੀ ਪਰਤ ਤੇ ਜੋ ਉੱਗਿਆ,
ਮੈਂ ਦੱਸੇ ਬਿਨਾਂ ਰਹਾਂ ਤੇ ਰਹਾਂ ਕਿੱਦਾਂ।
ਤੇਰੇ ਚੰਨ ਚੰਨਾ ਚੰਨ ਚਾੜ੍ਹ ਰਹੇ ਜੋ,
ਅੱਖੀਂ ਵੇਖ ਮੈਂ ਸਹਾਂ ਤੇ ਸਹਾਂ ਕਿੱਦਾਂ।
ਮਾਰਾਂ ਆਪਣੇ ਪੈਰੀਂ ਕੁਹਾੜਾ ਕਿੰਜ ਆਪ,
ਗ਼ਲਤ ਕਰਨਾ ਕੁਝ ਚਾਹਾਂ ਤੇ ਚਾਹਾਂ ਕਿੱਦਾਂ।
ਦਰ ਤੇਰੇ ਮੈਂ ਦਾਤਾ ਫ਼ਰਿਆਦ ਕਰਨੀ,
ਬੀੜਾ ਕਲੂ ਦਾ ਤੂੰਹੇ ਹੀ ਚਾਇਆ ਏ।
ਮੱਸਿਆ ਕੂੜ ਅੰਧੇਰ ਪਸਾਰਿਆ ਏ,
ਚੰਨ ਸੱਚ ਨਾ ਕਿਧਰੇ ਨਾ ਨਜ਼ਰ ਆਏ।

ਆ ਤੱਕ ਫਿਰ ਭਾਗੋ 'ਨੇ ਵਧੇ ਹੋਏ,
ਰੱਤ ਲਾਲੋਆਂ ਦੀ ਜੋ ਪੀ ਰਹੇ ਨੇ।
ਅਜੇ ਕੌਡਿਆਂ ਨਹੀਂ ਕੜਾਹੇ ਠਾਰੇ,
ਆਦਮਖੋਰ ਤਾਂ ਅਜੇ ਵੀ ਜੀ ਰਹੇ ਨੇ।
ਅਜੇ ਵਲੀਆਂ ਦਾ ਵਧਿਆ ਹੰਕਾਰ ਦਿਸੇ,
ਲੋੜਵੰਦਾਂ ਤੇ ਕਰ ਨਾ ਸੀ ਰਹੇ ਨੇ।
ਅਜੇ ਠੱਗ ਸੱਜਣ ਸ਼ਰੇਆਮ ਠੱਗਣ,
ਕੈਰੂ ਅਜੇ ਵੀ ਬੋਰੇ ਸੀ ਰਹੇ ਨੇ।
ਭਲਾ ਕਿਸੇ ਦਾ ਕਰਨ ਦੀ ਨੀਤ ਹੈ ਨੀ,
ਨਾ ਕੋਈ ਵੀਰ ਦਿਸੇ ਨਾ ਕੋਈ ਭੈਣ ਦਿਸੇ।
ਐਸਾ ਮਾਇਆ ਨੇ ਜਾਲ ਵਛਾਇਆ ਏ,
ਮਾਂ ਪੁੱਤਾਂ ਦੀ ਦੁਸ਼ਮਨ ਡੈਣ ਦਿਸੇ।

ਸਾਂਝੇ ਪੀਰ ਖੱਬੀ ਸੱਜੀ ਅੱਖ ਤੇਰੀ,
ਛੁੱਟ ਹਿੰਦੂ ਵੰਡੇ ਮੁਸਲਮਾਨ ਵੰਡੇ।
'ਕੱਠੇ ਰਹੇ ਜੋ ਵੀ ਬਣੇ ਭਾਰਤੀ ਨਾ,
ਉਹਨਾਂ ਗ੍ਰੰਥ, ਪੁਰਾਣ, ਕੁਰਾਨ ਵੰਡੇ।
ਇਹਨਾਂ ਵੰਡਾਂ ਨੇ ਆਲ੍ਹਣਾ ਡੇਗਿਆ ਏ,
ਤੀਲੇ ਉਸ ਦੇ ਵੀ ਨੇ ਸ਼ੈਤਾਨ ਵੰਡੇ।
ਸਾਰੇ ਰਾਹੋਂ ਕੁਰਾਹੇ ਨੇ ਪਾਉਣ ਵਾਲੇ,
ਕੋਈ ਨਾ ਦਿਸੇ ਜੋ ਸੱਚ ਦਾ ਗਿਆਨ ਵੰਡੇ।

ਅੱਜ ਕਈ ਬਾਬਰ ਤਾਕ ਵਿੱਚ ਬੈਠੇ,
ਸੁੱਤੇ ਪਿਆ ਲੱਗੇ ਹਿੰਦੁਸਤਾਨ ਸਾਰਾ।
ਆਪੋਂ ਵਿੱਚ ਇਹ ਛਿੱਤਰੀ ਦਾਲ ਵੰਡਣ,
ਦੁਸ਼ਮਨ ਲਈ ਇਹ ਕਰਨਗੇ ਕਿੰਜ ਚਾਰਾ।

ਪੰਜ ਸਦੀਆਂ ਪਿੱਛੋਂ ਵੀ ਦਾਤਿਆ ਅੱਜ,
ਇਸ ਜਗਤ ਚਾਲ ਤੇ ਚਾਲ ਓਹਾ।
ਰਥ ਅਮਨ ਦਾ ਕਲਜੁਗ ਨੇ ਛੱਡਿਆ ਨਹੀਂ,
ਦੁਸ਼ਾਸਨ ਹੱਥ ਦ੍ਰੋਪਦੀ ਦੇ ਵਾਲ ਓਹਾ।
ਚਾਹੇ ਗਿਆਨ ਵਿਗਿਆਨ ਪ੍ਰਕਾਸ਼ ਕੀਤਾ,
ਸਾਡੇ ਸੋਚਣ ਦੀ ਮਜ਼੍ਹਬੀ ਚਾਲ ਓਹਾ।
ਆਪਣੇ ਹੱਕ ਤੇ ਕੋਈ ਨਾ ਸਬਰ ਕਰਦਾ,
ਹੱਕ ਮਾਰਨ ਦਾ ਲੱਗੇ ਖ਼ਿਆਲ ਓਹਾ।

ਅੱਜ ਲੋੜ ਸਤਿਗੁਰ ਤੇਰੀ ਬੜੀ ਡਾਹਡੀ,
ਤਾਹੀਂ ਗੁਰੂ ਜਗਜੀਤ ਬਣ ਆਇਆ ਤੂੰ।
ਰੁੜ੍ਹੇ ਭਾਵੇਂ ਲੋਕਾਈ ਵਿਕਾਰਾਂ ਦੇ ਵਿੱਚ,
ਸ਼ਰਧਾਵਾਨਾਂ ਨੂੰ ਬੰਨੇ ਲਾਇਆ ਤੂੰ।



# ਗੀਤ

ਫਿਰ ਆ ਗਈਆਂ ਬਰਸਾਤਾਂ, ਵੇ ਤੂੰ ਨਾ ਆਇਓਂ।
ਮੇਰੀਆਂ ਕਾਲੀਆਂ ਬੋਲੀਆਂ ਰਾਤਾਂ, ਵੇ ਤੂੰ ਨਾ ਆਇਓਂ।

ਮੇਰੇ ਇਸ਼ਕ ਦਾ ਘੜਾ ਕੱਚੜਾ, ਖੁਰ ਖੁਰ ਚੱਲਿਆ ਮੁੱਕ ਵੇ।
ਦੀਦੇ ਦੀਦ ਬਿਨਾਂ ਮੁੱਕ ਚੱਲੇ, ਸਾਹ ਨਦੀ ਰਹੀ ਸੁੱਕ ਵੇ।
ਕੌਣ ਸੁਣੇ ਹੁਣ ਬਾਤਾਂ,
ਵੇ ਤੂੰ ਨਾ ਆਇਓਂ।

ਫੁੱਲ ਫਲ ਪੱਤੀਆਂ ਨਿੱਖਰ ਆਈਆਂ, ਧੋਤਾ ਆਣ ਤ੍ਰੇਲ ਵੇ।
ਕਦ ਤੱਕ ਤੂੰ ਤੜਪਾਸੇਂ ਮਹਿਰਮ, ਕਦ ਹੋਵੇਗਾ ਮੇਲ ਵੇ।
ਮੈਂ ਅੱਡੀਆਂ ਚੁੱਕ ਚੁੱਕ ਝਾਤਾਂ,
ਵੇ ਤੂੰ ਨਾ ਆਇਓਂ।

ਹਿਜ਼ਰ ਨੇ ਰੱਖੀ ਅਜੇ ਮੈਂਡੜੀ ਧਰਤ ਇਹ ਸੁੱਕੀ ਖ਼ਾਲੀ।
ਕਦ ਵਸੇਗੀ ਸ੍ਵਾਂਤ ਬੂੰਦ ਹੁਣ ਖੜ੍ਹੀ ਹੋਈ ਹਾਂ ਸੁਆਲੀ।
ਤੂੰ ਕਿਉਂ ਕਠੋਰ ਵੱਡ ਦਾਤਾ,
ਵੇ ਤੂੰ ਨਾ ਆਇਓਂ।

ਦਿਲ ਮੇਰਾ ਏ ਖ਼ਾਲੀ ਖ਼ਾਲੀ, ਝੋਲ ਮੇਰੀ ਏ ਸੱਖਣੀ।
ਦੱਬੀ ਪਈ ਜੋ ਅੱਗ ਇਸ਼ਕ ਦੀ, ਕਦੋਂ ਸੇਕਣੀ ਭਖਣੀ।
ਕਦ ਮਿਲਸਣ ਮਿਲਣ ਦੀਆਂ ਦਾਤਾਂ,
ਵੇ ਤੂੰ ਨਾ ਆਇਓਂ।

ਫਿਰ ਆ ਗਈਆਂ ਬਰਸਾਤਾਂ, ਵੇ ਤੂੰ ਨਾ ਆਇਓਂ।
ਮੇਰੀਆਂ ਕਾਲੀਆਂ ਬੋਲੀਆਂ ਰਾਤਾਂ, ਵੇ ਤੂੰ ਨਾ ਆਇਓਂ।



# ਵੈਰੀ ਬਦਲੋ ਸਤਾਓ ਨਾ

ਵੈਰੀ ਬਦਲੋ ਸਤਾਓ ਨਾ ਮੇਰਾ ਚੰਨ ਪ੍ਰਦੇਸੀ ਹੋਇਆ।
ਕਿਸੇ ਦੀਆਂ ਰੋਣ ਅੱਖੀਆਂ ਮੇਰਾ ਦਿਲ ਰੋਂਵਦਾ ਏ ਗੋਇਆ।
ਹਾੜ੍ਹਾ ਏਥੋਂ ਤੁਰ ਜਾਓ ਰਾਤਾਂ ਕਾਲੀਆਂ ਕਰੋ ਨਾ ਡਰਾਓ ਨਾ।
ਧੋਖਾ ਅੱਗੇ ਮਾਹੀ ਦੇ ਗਿਆ ਸਦੀ ਲੰਘੀ ਪਰਤਣ ਨਾ ਹੋਇਆ।
ਪਵਨੇ ਨੀ ਤਾਣ ਲਾ ਕੇ ਤੂੰ ਲੈ ਜਾਈਂ ਬਦਲੀ ਉਡਾ ਕੇ ਮਾਹੀ ਚਰਨੀਂ।
ਸਫਲਾ ਵਸੱਣਾ ਏ ਜਾ ਜੇ ਚਰਨਾਂ ਨੂੰ ਓਸਨੇ ਧੋਇਆ।
ਗਰਜੋ ਜਾ ਦੂਰ ਦੇਸ ਦੇ 'ਵਾਜ਼ ਮੇਰੇ ਕੰਨੀ ਐਵੇਂ ਪਹੁੰਚਾਓ ਨਾ।
ਗਰਜ ਸੁਣਾਓ ਓਸ ਨੂੰ ਜਿਹੜਾ ਕੌਲ ਭੁੱਲ ਘੋੜੇ ਵੇਚ ਸੋਇਆ।
ਬਿਜਲੀਏ ਜਾ ਤੂੰ ਲਿਸ਼ਕੀਂ ਮੇਰੇ ਚੰਨ ਪ੍ਰਦੇਸੀਏ ਦੇ ਅੱਗੇ।
ਖੋਲ੍ਹੀ ਧਰੀਂ ਮੇਰੀ ਪਾਤੀ ਨੂੰ ਜਿਨੂੰ ਪਲੜੇ ਤੂੰ ਆਪਣੇ ਲਕੋਇਆ।



## ਤੇਰਾ ਦੀਦਾਰ ਹੋਵੇ

ਤੈਨੂੰ ਬੜਾ ਉਡੀਕਿਆ ਪ੍ਰੀਤਮਾ ਵੇ,
ਪਾ ਪਾ ਔਸੀਆਂ ਪੋਟੇ ਘਸਾ ਲਏ ਨੇ।
ਚੁੱਕ ਚੁੱਕ ਅੱਡੀਆਂ ਪੱਬਾਂ ਦੇ ਭਾਰ ਹੋ ਕੇ,
ਤੱਕੇ ਰਾਹ ਤੇ ਕਾਗ ਉਡਾ ਲਏ ਨੇ।
ਪੁੱਛਾਂ ਕਦੀ ਪੁਛਾਈਆਂ ਨੇ ਰਮਲੀਆਂ ਤੋਂ,
ਝੂਠੇ ਜੋਤਸ਼ੀਆਂ ਜੋਤਸ਼ ਲਗਾ ਲਏ ਨੇ।
ਰਾਤਾਂ ਕੱਟੀਆਂ ਗਿਆ ਨਾ ਦੁੱਖ ਕੱਟਿਆ,
ਰੋ ਰੋ ਦੀਦੇ ਵੀ ਐਵੇਂ ਗੁਆ ਲਏ ਨੇ।
ਸੋਚਾਂ ਸੋਚੀਆਂ ਸੋਚ ਇੱਕ ਆਈ ਮੈਨੂੰ,
ਲਿਖਾਂ ਪਾਤੀ ਜੇ ਰਾਜੀ ਦਿਲਦਾਰ ਹੋਵੇ।
ਇਹ ਚਿੱਠੀ ਅਰਜੋਈ ਦਿਲਜੋਈ ਮੇਰੀ,
ਕਦੋਂ ਪ੍ਰੀਤਮਾ ਤੇਰਾ ਦੀਦਾਰ ਹੋਵੇ।

ਸੱਸੀ ਹਿਜ਼ਰ ਦੀ ਤਪਸ ਵਿੱਚ ਪਈ ਸੜਦੀ,
ਪੁੰਨੂੰ ਆਇਆ ਨਾ ਠੰਢ ਵਰਤਾਉਣ ਵਾਲਾ।
ਕੱਚਾ ਘੜਾ ਭਰੋਸੇ ਦਾ ਖੁਰ ਚੱਲਿਆ,
ਮਾਹੀਵਾਲ ਤੂੰ ਹੀ ਬੰਨੇ ਲਾਉਣ ਵਾਲਾ।
ਚੌਦਾਂ ਸਾਲ ਪਿੱਛੋਂ ਰਾਮ ਪਰਤ ਆਏ,
ਤੂੰ ਨਾ ਨਾਂ ਲਿਆ ਵਾਪਸ ਆਉਣ ਵਾਲਾ।
ਫਿਰ ਆਵਾਂਗਾ ਬਚਨ ਨਾ ਕਰੇਂ ਪੂਰਾ,
ਖਵਰੇ ਕੌਣ ਮਿਲਿਆ ਮਨ ਪਰਚਾਉਣ ਵਾਲਾ।
ਤੇਰੇ ਹਿਜ਼ਰ 'ਚ ਏਹੋ ਹੀ ਸੋਚ ਆਏ,
ਕਰੀਏ ਭਜਨ ਜਾਂ ਦਿਆਲੂ ਦਾਤਾਰ ਹੋਵੇ।
ਮਾਲਾ ਵਰਨੀਆਂ ਪਾਠ ਕਰ ਲਿਖੀ ਪਾਤੀ,
ਚੀਨੀ ਵਾਲਿਆ ਤੇਰਾ ਦੀਦਾਰ ਹੋਵੇ।

ਬੁੱਧ ਵੀਰ ਤੇਰੇ ਸਿੱਖੀ ਹਰੀ ਰੱਖੀ,
ਦਿਲ ਉਹਦਾ ਵੀ ਰਿਹਾ ਮੁਰਝਾਇਆ ਹੋਇਆ।
ਇਹਨਾਂ ਨੈਣ ਪ੍ਰਤਾਪ ਗੁਰ ਤੱਕਿਆ ਏ,
ਬਿਰਹਾ ਰੋਮ ਰੋਮ ਜਿਹਦੇ ਸਮਾਇਆ ਹੋਇਆ।
ਜਿੱਤੇ ਗੁਰੂ ਜਗਜੀਤ ਤ੍ਰੈ ਲੋਕ ਭਾਵੇਂ,
ਤੇਰੇ ਹਿਜ਼ਰ ਦਾ ਉਹ ਵੀ ਸਤਾਇਆ ਹੋਇਆ।
ਹਰ ਕੂਕੇ ਦੀ ਹੂਕ ਇਹ ਨਿਕਲਦੀ ਏ,
ਭੈਣੀ ਵਾਲੇ ਤੂੰ ਕਿਉਂ ਬਿਸਰਾਇਆ ਹੋਇਆ।

ਸੁਆਲੀ ਦੀਦ ਤੇ ਗੁਜ਼ਰ ਗਏ ਕਈ ਖ਼ਾਲੀ,
ਮਿਹਰ ਕਰੇਂ ਜੇ ਤਾਂ ਬੇੜਾ ਪਾਰ ਹੋਵੇ।
ਸਦੀ ਬੀਤ ਗਈ ਏ ਹੁਣ ਤੇ ਪਾ ਫੇਰਾ,
ਸਦਕੇ ਜਾਂ ਜੇ ਤੇਰਾ ਦੀਦਾਰ ਹੋਵੇ।

ਜੁਗ ਪਲਟਾਊ ਸਤਿਗੁਰੂ ਜੁਗ ਪਲਟਿਆ ਏ,
ਦੇਸ ਝੂਠ ਤੇ ਸੱਚ ਨਿਤਾਰ ਰਹੇ ਨੇ।
ਤੂੰ ਨਾਰੀ ਉਭਾਰੀ ਉਹ ਬਣੀ ਚੰਡੀ,
ਨਾਪਾਕ ਦੈਤ ਉਸ ਤੋਂ ਖਾ ਮਾਰ ਰਹੇ ਨੇ।
ਅਮਰੀਕਨ ਬਿੱਲੇ ਵੀਤਨਾਮ 'ਚ ਹੋਏ ਢਿੱਲੇ,
ਐਵੇਂ ਪਾਣੀ ਮਧਾਣੀ ਉਹ ਮਾਰ ਰਹੇ ਨੇ।
ਤੇਰੇ ਬਚਨ ਤਾਂ ਹੋ ਸਾਕਾਰ ਰਹੇ ਨੇ,
ਰੂਸੀ ਆਪਣੇ ਪੈਰ ਪਸਾਰ ਰਹੇ ਨੇ।

ਸਭ ਕੁਝ ਹੋਈ ਜਾਂਦਾ ਪਰ ਚਿੱਤ ਖੋਈ ਜਾਂਦਾ,
ਦਿਲ ਬੜਾ ਸਾਡਾ ਅਵਾਜ਼ਾਰ ਹੋਵੇ।
ਸਿਆਹੀ ਨੈਣਾਂ 'ਚੋਂ ਲੈ ਮੈਂ ਲਿਖੀ ਪਾਤੀ,
ਆ ਮਿਲ ਪ੍ਰੀਤਮਾ ਤੇਰਾ ਦੀਦਾਰ ਹੋਵੇ।

ਲੱਖਾਂ ਐਬ ਸਾਡੇ ਤੈਨੂੰ ਨਜ਼ਰ ਆਏ,
ਤੂੰ ਬੇ-ਐਬ ਬੇ-ਐਬ ਬਣਾਈਂ ਤੂੰ ਹੀ।
ਰੋਮ ਰੋਮ ਗੁਨਾਹਾਂ ਨਾਲ ਹੈ ਭਰਿਆ,
ਸਾਨੂੰ ਬਖ਼ਸ਼ ਬੇੜਾ ਬੰਨੇ ਲਾਈਂ ਤੂੰ ਹੀ।
ਬੱਚੇ ਭੁੱਲਦੇ ਨੇ ਮਾਪੇ ਮਾਫ਼ ਕਰਦੇ,
ਮਾਪਿਆਂ ਵਾਲਾ ਹੀ ਫਰਜ਼ ਨਿਭਾਈ ਤੂੰ ਹੀ।
ਤੂੰ ਤਾਂ ਗੂੰਗੇ ਤੋਂ ਗੀਤਾ ਪੜ੍ਹਾ ਸਕਦੈਂ,
ਮੈਂ 'ਅਨਜਾਣ' ਵਿਦਵਾਨ ਬਣਾਈ ਤੂੰ ਹੀ।

ਆਜਾ ਤੇਰੀ ਨਹੀਂ ਕਦੇ ਵੀ ਛੋਟ ਹੋਣੀ,
ਤੇਰਾ ਨਾਮਲੇਵਾ ਜੇ ਖ਼ਵਾਰ ਹੋਵੇ।
ਤੈਨੂੰ ਵੇਖ ਸਕਾਂ ਦਿਹ ਉਹ ਨੈਣ ਮੈਨੂੰ,
ਇਹੋ ਮੰਗ ਕਿ ਤੇਰਾ ਦੀਦਾਰ ਹੋਵੇ।



# ਭਗਵਾਨ ਕ੍ਰਿਸ਼ਨ ਨੂੰ

ਦੁਆਪਰ ਜ਼ੁਲਮ ਤੇ ਜ਼ਬਰ ਦਾ ਬਣ ਵੈਰੀ,
ਧਰਮ ਵਾਸਤੇ ਤੇਰਾ ਪ੍ਰਕਾਸ਼ ਹੋਇਆ।
ਵਾੜ ਖੇਤ ਦੀ ਖੇਤ ਨੂੰ ਖਾਣ ਲੱਗੀ,
ਦੁਖੀ ਦੁਨੀਆਂ ਦਾ ਤੈਨੂੰ ਅਹਿਸਾਸ ਹੋਇਆ।
ਮੱਛੀ ਵੱਡੀ ਜਾਂ ਛੋਟੀ ਨੂੰ ਨਿਗਲ ਚੱਲੀ,
ਨਿੱਕਾ ਵੱਡੇ ਦਾ ਆਣ ਗਰਾਸ ਹੋਇਆ।
ਵੀਰ ਭੈਣਾਂ ਦੇ, ਭੈਣਾਂ ਦੇ ਬਣੇ ਵੈਰੀ,
ਜੇਲ੍ਹੀਂ ਭੈਣਾਂ ਦਾ ਤਦੋਂ ਨਿਵਾਸ ਹੋਇਆ।
ਹੱਥ ਲੈ ਸੁਦਰਸ਼ਨ ਨੂੰ ਬਹੁੜਿਆ ਤੂੰ,
ਜਗ ਤੇ ਜ਼ਾਲਮਾਂ ਦਾ ਆ ਕੇ ਘਾਣ ਕੀਤਾ।
ਕੇਸੋਂ ਕੰਸ ਨੂੰ ਪਕੜ ਪਟਕਾਰਿਆ ਚਾ,
ਸੱਚੇ ਸੁੱਚਿਆਂ ਦਾ ਆਦਰ ਮਾਣ ਕੀਤਾ।

ਤੇਰੀ ਬੰਸਰੀ ਮੋਇਆਂ 'ਚ ਜਾਨ ਫੂਕੇ,
ਜਾਨਦਾਰ ਸੁਣਕੇ ਸਭ ਬੇਜਾਨ ਹੋ ਗਏ।
ਗਊਆਂ ਚਰਨ ਛਡਿਆ ਰੁੱਖੋਂ ਰਸ ਚੋਵੇ,
ਅਜਬ ਲੀਲਾ ਤੱਕ ਸਾਰੇ ਹੈਰਾਨ ਹੋ ਗਏ।
ਚਿੜੀਆਂ ਬਾਜਾਂ ਸਾਂਝੀ ਟਾਹਣੀ ਆਣ ਮੱਲੀ,
ਸ਼ੇਰ ਬੱਕਰੀ ਦੇ ਸਾਂਝੇ ਪ੍ਰਾਣ ਹੋ ਗਏ।
ਪਾਣੀ ਭਰਨ ਆਈਆਂ ਦੇ ਦਿਲ ਹੋਏ ਖਾਲੀ,
ਗੋਪ ਤਾਨ ਤੇਰੀ ਤੇ ਪ੍ਰੇਸ਼ਾਨ ਹੋ ਗਏ।
ਤੇਰੇ ਚੋਜ ਦੀ ਰੋਜ ਸ਼ਕਾਇਤ ਹੁੰਦੀ,
ਭਰੀਆਂ ਮਟਕੀਆਂ ਨੂੰ ਜਾ ਤੂੰ ਤੋੜਦਾ ਸੈਂ।
ਹਾਣੀ ਲੈ ਗਵਾਲਣਾ ਘਰੀਂ ਜਾ ਕੇ,
ਵਿੱਚੋਂ ਚਾਟੀਆਂ ਮੱਖਣ ਫਰੋਲਦਾ ਸੈਂ।

ਰਾਜੇ ਰਾਣਿਆਂ ਦਾ ਆਪੂੰ ਮੇਲ ਹੁੰਦਾ,
ਪਰ ਤੂੰ ਰੰਕ ਲਈ ਰਾਣਾ ਠੁਕਰਾ ਦਿੱਤਾ।
ਤੂੰ ਤਾਂ ਪ੍ਰੇਮ ਦੇ ਰੰਗ ਮਲੰਗ ਹੋ ਕੇ,
ਸਾਗ ਬਿਦਰ ਦਾ ਅੰਮ੍ਰਿਤ ਬਣਾ ਦਿੱਤਾ।
ਦਿਲ ਯਾਰ ਸੁਦਾਮੇਂ ਤੋਂ ਫਿਦਾ ਕੀਤਾ,
ਮਿੱਤਰ ਭਾਈ ਦਾ ਫਰਜ਼ ਨਿਭਾ ਦਿੱਤਾ।
ਜਿਸ ਲਈਥਾਨਾਂ ਸੂਈ ਦੇ ਨੱਕੇ ਜਿੰਨੀ,
ਉਹਨੂੰ ਤਖ਼ਤ ਤੇ ਤਾਜ ਦਿਵਾ ਦਿੱਤਾ।

ਤੇਰੀ ਗੀਤਾ ਦੇ ਗਿਆਨ ਨੇ ਗਿਆਨ ਦੇ ਕੇ,
ਮੋਹ ਤੋੜ ਦਿੱਤਾ ਰਿਸ਼ਤੇਦਾਰੀਆਂ ਦਾ।
ਪਤ ਦ੍ਰੋਪਦੀ ਦੀ ਭਰੀ ਸਭਾ ਰੱਖੀ,
ਡੁੱਬ ਮਰਨ ਹੋਇਆ ਤਾਂ ਜੁਆਰੀਆਂ ਦਾ।

ਆਈ ਅਸ਼ਟਮੀ ਤੇਰੀ ਅੱਜ ਯਾਦ ਲੈ ਕੇ,
ਚੰਗਾ ਤਾਂ ਜੇ ਆਵੇਂ ਤੂੰ ਆਪ ਮੋਹਿਨਾ।
ਤੱਕੇ ਕਿੰਜ ਇਹ ਖੰਭ ਫ਼ੈਲਾਈ ਬੈਠੇ,
ਨੱਥੇ ਕੌਣ ਕੱਟੇ ਚਾ ਸੰਤਾਪ ਮੋਹਿਨਾ।
ਗਲੇ ਗਊ ਗ਼ਰੀਬ ਦੇ ਛੁਰੀ ਚੱਲਦੀ,
ਨਾ ਕੋਈ ਪੁੰਨ ਮੰਨੇ ਨਾ ਪਾਪ ਮੋਹਿਨਾ।
ਸਾਰੇ ਸੱਚ ਨਿਆਂ ਤੋਂ ਦੂਰ ਦੌੜਨ,
ਵੱਢੀ ਬੇਈਮਾਨੀ ਦਾ ਪ੍ਰਤਾਪ ਮੋਹਿਨਾ।

ਆਪ ਸੋਚ ਕਿ ਜਗ ਉਹ ਹੋਊ ਕੈਸਾ,
ਜਿੱਥੇ ਬਿਦਰ, ਸੁਦਾਮੇ ਨੂੰ ਪੈਣ ਧੱਕੇ।
ਵਾਲੀ ਬਣੇ ਤਾਂ ਵਾਲ ਨਾ ਹੋਏ ਵਿੰਗਾ,
'ਠਾਰਾਂ ਖੂਣੀਆਂ ਲੜੇ ਤਾਂ ਹਾਰ ਥੱਕੇ।



## ਗੀਤ

ਮਿੱਠਾ ਬੋਲ ਮਾਣ ਪਾਈਦਾ ਜਹਾਨ ਤੋਂ,
ਰਹਿ ਤੂੰ ਨਿਮਾਣਾ ਬਿਨ ਅਭਿਮਾਨ ਤੋਂ।

ਕੋਇਲ ਤੇ ਕਾਂ ਨੂੰ ਰੰਗ ਇੱਕੋ ਆਂਵਦਾ।
ਕੋਇਲ ਜਾਏ ਪਿਆਰੀ ਕਾਂ ਢੀਮਾਂ ਖਾਂਵਦਾ।
ਕੰਮ ਹੀ ਪਿਆਰ ਹੁੰਦਾ ਜਿੰਦ ਜਾਨ ਤੋਂ,
ਮਿੱਠਾ ਬੋਲ ਮਾਣ ... ... ... ... ... ...।

ਫਲੀਂ ਲੱਦੇ ਰੁੱਖ ਸਦਾ ਥੱਲੇ ਨਿਉਂਦੇ ਨੇ।
ਸਰੂ ਜਿਹੇ ਲੰਮੇ ਝੰਮੇ ਨਹੀਂ ਭੌਂਦੇ ਨੇ।
ਰੁੜ੍ਹਨੋਂ ਬਚਣ ਰੁੱਖ ਝੁਕ ਜਾਣ ਤੋਂ।
ਮਿੱਠਾ ਬੋਲ ਮਾਣ ... ... ... ... ... ...।

ਰਾਵਣ ਨੇ ਜੱਸ ਜਗ ਕੀ ਖੱਟਿਆ,
ਕੌਰਵਾਂ ਨੇ ਅੜੀ ਕਰ ਕੀ ਵੱਟਿਆ?
ਖ਼ਾਲੀ ਹੱਥ ਜਾਂਦੇ ਕਾਰੂ ਜਿਹੇ ਜਹਾਨ ਤੋਂ,
ਮਿੱਠਾ ਬੋਲ ਮਾਣ ਪਾਈਦਾ ਜਹਾਨ ਤੋਂ।



## ਭਲਾ ਭਲਾ ਸਭ ਜਗ ਭਲਾ

ਬਾਜਾਂ ਵਾਲਿਆ ਜੰਗੇ ਮੈਦਾਨ ਅੰਦਰ,
ਕਰਾਂ ਮੈਂ ਜੋ ਤੂੰ ਹੀ ਸਿਖਾਇਆ ਏ।
ਵੈਰੀ ਵੀਰਾਂ ਦੇ ਮਦਦ ਕਿੰਜ ਲੈਣ ਮੈਥੋਂ,
ਮੈਂ ਨਾ ਕਿਸੇ ਨੂੰ ਮਿੱਤ ਬਣਾਇਆ ਏ।
ਲੋੜਵੰਦ ਦੁਖੀਆਂ ਦੀ ਕਰਾਂ ਸੇਵਾ,
ਤੇਗ ਹੁਕਮ ਦਾਤਾਰ ਵਜਾਇਆ ਏ।
ਤੇਰੇ ਰੂਪ ਨੂੰ ਹੀ ਮੈਂ ਦਿਆਂ ਪਾਣੀ,
ਕਿਸੇ ਗ਼ੈਰ ਦੇ ਮੂੰਹ ਨਾ ਪਾਇਆ ਏ।

ਬਾਜਾਂ ਵਾਲੜੇ ਡੱਬੀ ਦੇ ਕਿਹਾ ਭਾਈ,
ਸਦਾ ਆਪਣਾ ਫ਼ਰਜ਼ ਨਿਭਾਈ ਜਾਵੀਂ।
ਪਾਣੀ ਲੋੜ ਵੰਦਾਂ ਦੇ ਮੂੰਹੀ ਪਾਈ ਜਾਵੀਂ,
ਮਲ੍ਹਮ ਉਹਨਾਂ ਦੇ ਫੱਟਾਂ ਤੇ ਲਾਈ ਜਾਵੀਂ।



# ਗੀਤ

ਪੀਰ ਕਹਿ ਮੁਰੀਦਾਂ ਨੂੰ ਅੱਜ ਰੱਬ ਪਟਨੇ ਵਿੱਚ ਆਇਆ।
ਚੌਦਾਂ ਤਬਨ ਉਹ ਤਰੇਗਾ ਜਿਸ ਦਰਸ ਓਸ ਦਾ ਪਾਇਆ।

ਮੱਕਾ ਤੇ ਮਦੀਨਾ ਓਸ ਦਾ,
ਉਹ ਹੈ ਮਸ਼ਰਕ ਮਗਰਬ ਸਾਰੇ।
ਵਾਹਿਦ ਖ਼ੁਦਾ ਉਹੀ ਹੈ,
ਜ਼ਰੇ ਜ਼ਰੇ ਵਿੱਚ ਜੋ ਹੈ ਸਮਾਇਆ।
ਬਹਿਸ਼ਤ ਤੇ ਦਰ ਖੋਲ੍ਹਦਾ,
ਦੁਨੀ ਦੋਜ਼ਕ ਦੀ ਅੱਗ ਤੋਂ ਬਚੌਂਦਾ।
ਸਜਦਾ ਮੈਂ ਕੀਤਾ ਉਸਨੂੰ,
ਮੇਰਾ ਰੋਮ ਰੋਮ ਜਿਸ ਰੁਸ਼ਨਾਇਆ।
ਰਾਖਾ ਦੀਨ ਦੁਨੀਆਂ ਦਾ,
ਉਹ ਹੈ ਜ਼ੁਲਮ ਜ਼ਬਰ ਦਾ ਵੈਰੀ।
ਵਾਲ ਵਾਲ ਬਚ ਜਾਏਗਾ,
ਜਿਸ ਉਸ ਦਰ ਸੀਸ ਝੁਕਾਇਆ।
ਮੋਮਨ ਨਾ ਕਾਫ਼ਰ ਹੈ,
ਐਵੇਂ ਭੁੱਲੋ ਨਾ ਤੁਸੀਂ 'ਅਨਜਾਣੋ'।
ਝਬਦੇ ਦਿਦਾਰ ਕਰੀਏ,
ਚੰਨ ਗੁਜਰੀ ਦੇ ਅੰਗਨ ਸੁਹਾਇਆ।



# ਜ਼ਹਿਰ–ਅੰਮ੍ਰਿਤ

ਗੋਲੀਆਂ ਵਰਗੇ ਜਵਾਨ,
ਸੌਂ ਗਏ ਧਰਤੀ ਤੇ
ਐਸੇ ਸੁੱਤੇ ਨਾ ਜਗਾ ਸਕਿਆ,
ਉਹਨਾਂ ਨੂੰ ਨਾਦ ਕੋਈ
ਸੁੱਤੇ ਸਨ ਉਹ 'ਘੁੱਟ' ਪੀ ਕੇ
ਸਸਤੀ, ਨਕਲੀ।
ਆਪਣੀ ਗੁਰਬਤ ਨੂੰ
ਭੁੱਲਣ ਲਈ।
ਇਹ ਸ਼ਰਾਬ–
ਜ਼ਹਿਰ ਸੀ
ਸਰਕਾਰ ਨੇ ਪ੍ਰਚਾਰ ਕੀਤਾ,
ਲੋਕਾਂ ਨੂੰ ਵਰਜਣ ਲਈ,
ਇਸ ਜ਼ਹਿਰ ਤੋਂ,
ਨਵੀਂਆਂ ਦੁਕਾਨਾਂ ਨਵੇਂ ਠੇਕੇ
ਖੋਲ੍ਹ ਦਿੱਤੇ ਸਰਕਾਰ ਨੇ
ਅਸਲੀ 'ਸਰਕਾਰੀ' ਸ਼ਰਾਬ ਦੇ,
ਇਹ ਸ਼ਰਾਬ ਹੈ ਅੰਮ੍ਰਿਤ!
ਜ਼ਹਿਰ ਨਹੀਂ!!



## ਸੁਣੀ ਜਾਏਗੀ ਕਿੱਦਾਂ ਫਰਿਆਦ ਸਾਡੀ

ਕੋਈ ਜਾਣੇ ਅਨਜਾਣੇ ਖਤਾ ਹੋ ਜਾਏ,
ਬਖ਼ਸ਼ ਦੇਂਵਦਾ ਏ ਬਖ਼ਸ਼ਣਹਾਰ ਦਾਤਾ।
ਪਰ ਜੇ ਹੋਏ ਗੁਨਾਹ ਨਾ ਮਾਫ ਸਾਡਾ,
ਦੋਇ ਕਰ ਜੋੜ ਕਹੀਏ, ਨਾ ਵਿਸਾਰ ਦਾਤਾ।
ਗਲੇ ਪਾ ਪੱਲੂ ਚਰਨੀ ਢਹਿ ਰੋਈਏ,
ਮੇਰੇ ਦੋਸ਼ ਨਾ ਤੂੰ ਚਿਤਾਰ ਦਾਤਾ।
ਅੱਗੇ ਬੀਰ, ਜਾਂ ਉਦੈ ਅਰਜੋਈ ਕਰਦੇ,
ਨ ਤੋੜੋ ਸਾਨੂੰ ਜਗਜੀਤ ਦਾਤਾਰ ਦਾਤਾ।
ਏਦਾਂ ਮਹਿਕਾਂ ਖ਼ੁਸ਼ਬੂਆਂ ਤੋਂ ਸੱਖਣੀ ਜੋ,
ਹੁੰਦੀ ਫੇਰ ਗੁਲਜ਼ਾਰ ਆਬਾਦ ਸਾਡੀ।
ਤੇਰੇ ਦੂਰ ਦੇ ਦਰਾਂ ਤੇ ਦੱਸ ਦਾਤਾ,
ਸੁਣੀ ਜਾਏਗੀ ਕਿੱਦਾਂ ਫਰਿਆਦ ਸਾਡੀ।

ਕੂਕੇ ਕੂਕੇ ਇਹ ਬੁਲਬੁਲ ਅਜ਼ਾਦ ਹੋ ਜੈ,
ਦੇਸ ਅੰਦਰ ਫਰੰਗੀ ਦਾ ਕਾਲ ਪੈ ਜੈ।
ਇਹ ਸਯਾਦ ਜੋ ਕਰਨ ਬਰਬਾਦ ਆਇਆ,
ਆਪੂੰ ਵਿੱਚ ਫਸ ਜੈ ਐਸਾ ਜਾਲ ਪੈ ਜੈ।
ਚੀਨੀ ਵਾਲੇ ਤੂੰ ਚੰਗੀ ਸੁਮੱਤ ਦਿੱਤੀ,
ਸ੍ਵੈਰਾਜ ਦਾ ਸਾਨੂੰ ਖ਼ਿਆਲ ਪੈ ਜੈ।
ਨੱਚਣ ਸੂਰਮੇ, ਜੋਧੇ ਤੇ ਭਗਤ ਰਲਕੇ,
ਦੇਸ ਦਰਦ ਦਾ ਐਸਾ ਹੀ ਤਾਲ ਪੈ ਜੈ।
ਸਚੁਮੱਚ ਘਰ ਘਰ ਰਾਮ ਸਿੰਘ ਹੋਇਆ,
ਰੋਕੀ ਗੋਲੀਆਂ ਨਾ ਜਿੰਦਾਬਾਦ ਸਾਡੀ।
ਲਾਰਾ ਲਾ ਤੁਰ ਗਿਉਂ ਪੂਰਾ ਕਰੇਂਗਾ ਕਦ,
ਸੁਣੀ ਜਾਏਗੀ ਕਿੱਦਾਂ ਫਰਿਆਦ ਸਾਡੀ।

ਦਾਤਾ ਐਸੀ ਇਹ ਧਰਤ ਅਜ਼ਾਦ ਹੋਈ,
ਅਸੀਂ ਭਾਰਤੀ ਹੋਏ ਬੇਸ਼ਰਮ ਹਾਂ ਅੱਜ।
ਅਸੀਂ ਨਾਲ ਯਾਰਾਂ ਯਾਰੀ ਪਾਲਦੇ ਹਾਂ,
ਐਪਰ ਆਪਣੇ ਮਿੱਤਾਂ ਲਈ ਗਰਮ ਹਾਂ ਅੱਜ।
ਵੱਢੀ, ਚੱਟੀ, ਬਲੈਕ ਤੇ ਬੇਈਮਾਨੀ,
ਕਰਦੇ ਰੱਜੀਏ ਨਾ ਸਰਗਰਮ ਹਾਂ ਅੱਜ।
ਸਾਡੇ ਅੰਦਰੀਂ ਕਣਕ ਜਾਂ ਘਿਉ ਸੜ ਜੈ,
ਦੁਖੀ ਵੇਖ ਹੱਸੀਏ ਬੜੇ ਨਰਮ ਹਾਂ ਅੱਜ!

ਖੌਰੇ ਕਿਸ ਤੂੰ ਰੂਸ ਦੇ ਨਾਲ ਔਣਾ ਏ,
ਭੁੱਖ ਨੰਗ ਤੋਂ ਤੰਗ ਔਲਾਦ ਸਾਡੀ।
ਤੂੰ ਹੀ ਮਾਲਕਾ ਪਾਲਕਾ ਆਪ ਦੱਸੀਂ,
ਸੁਣੀ ਜਾਏਗੀ ਕਿੱਦਾਂ ਫਰਿਆਦ ਸਾਡੀ।



ਰੁਬਾਈ

## ਵਾਲੀ ਵਤਨ ਦੇ ਵਤਨ ਪੁਕਾਰ ਕਰਦੈ

ਲੀਡਰਾਂ ਭੁੱਖਾਂ ਨੰਗਾ ਕੀਤਾ, ਤੇਰੇ ਦੇਸ ਦਾ ਹਰ ਪਰਾਣੀ।
ਆਮਦਨ ਘੱਟ ਤੇ ਖਰਚ ਵਧੇਏ, ਕਿਸ ਮਹਿੰਗਾਈ ਨੂੰ ਨਥ ਪਾਣੀ।
ਜ਼ਹਿਰ ਜੀਣ ਦਾ ਮੈਂ ਪਿਆ ਪੀਨਾ, ਮਰਨ ਵੀ ਬੜਾ ਔਖੇਰਾ ਹੋਇਆ।
ਇੱਕੋ ਆਸ ਕਿ ਤੇਰੇ ਆਇਆਂ, ਵਿਸ ਸਾਰੀ ਅੰਮ੍ਰਿਤ ਹੋ ਜਾਣੀ।

ਬਿੱਲੇ ਬੜੀ ਨੀਤੀ ਨਾਲ ਵਰਤ ਨੀਤੀ, ਵਸਦਾ ਸੁਹਣਾ ਇਹ ਦੇਸ ਬਰਬਾਦ ਕੀਤਾ।
ਅਕਲਾਂ ਵਾਲਿਆਂ ਦੇ ਅਕਲੀ ਪਏ ਪੜ੍ਹਦੇ, ਲਹੌਰ ਉਜਾੜ ਕੇ ਲੰਡਨ ਆਬਾਦ ਕੀਤਾ।
ਸਤਵੰਜੇ ਸਿੱਖਾਂ ਨੇ ਗੋਰੇ ਦੀ ਪਿੱਠ ਠੋਕੀ, ਜੰਗੇ ਅਜ਼ਾਦੀ ਦਾ ਕਿਰਕਿਰਾ ਸੁਆਦ ਕੀਤਾ।
ਸੁੱਤੀ ਆਤਮਾ ਟੁੰਬ ਜਗਾਉਣ ਖ਼ਾਤਰ, ਚੀਨੀ ਵਾਲਿਆ ਤੂੰ ਉੱਚੀ ਨਾਦ ਕੀਤਾ।
ਉਸ ਸਮੇਂ ਅਜ਼ਾਦੀ ਦੀ ਸ਼ਮ੍ਹਾ ਉੱਤੇ, ਪਰਵਾਨ ਹੋਰ ਅਗੇਰੇ ਹੀ ਕਦਮ ਧਰਦੈ।
ਅੱਜ ਫੇਰ ਹੈ ਹਿੰਦ ਦੀ ਜਿੰਦ ਔਖੀ, ਵਾਲੀ ਵਤਨ ਦੇ ਵਤਨ ਪੁਕਾਰ ਕਰਦੈ।

ਰਾਜ ਭਾਗ ਦੇ ਅਸੀਂ ਹੱਕਦਾਰ ਹੋ ਗਏ, ਗੋਰੇ ਸੱਤ ਸਮੁੰਦਰੋਂ ਪਾਰ ਹੋ ਗਏ।
ਖੱਦਰ ਪਾ ਗੱਦਾਰ ਫਿਰ ਬਣੇ ਲੀਡਰ, ਬੁਰੇ ਚੰਗੇ ਤੇ ਚੰਗੇ ਬੁਰਿਆਰ ਹੋ ਗਏ।
ਸਾਰੇ ਅੰਨ ਤੋਂ ਹਿੰਦੀ ਲਾਚਾਰ ਹੋ ਗਏ, ਦੁੱਧ ਘਿਉ ਦੇ ਊਣੇ ਭੰਡਾਰ ਹੋ ਗਏ।
ਧਰਮ ਸੱਚ ਨਿਆਂ ਫਰਾਰ ਹੋ ਗਏ, ਕਲਜੁਗ ਹੁਰੀਂ ਹੁਣ ਬੜੇ ਹੁਸ਼ਿਆਰ ਹੋ ਗਏ।
ਬੇੜਾ ਸਾਡਾ ਮਲਾਹ ਹੀ ਡੋਬਣਗੇ ਹੁਣ, ਤੇਰੇ ਆਏ ਬਿਨ ਇਹ ਨਾ ਮੂਲ ਤਰਦੈ।
ਤੇਰੀ ਲੋੜ ਡਾਢੀ ਔਖੇ ਵੇਲੜੇ ਵੇ, ਵਾਲੀ ਵਤਨ ਦੇ ਵਤਨ ਪੁਕਾਰ ਕਰਦੈ।

ਤੂੰ ਤਾਂ ਦੇਸ ਹਰ ਆਪਣਾ ਦੇਸ ਜਾਣੈ, ਏਥੇ ਆਪਣੇ ਆਪਣੇ ਰਹੇ ਹੀ ਨਹੀਂ।
ਜਿਹੜੇ ਦੁਖ ਅਜ਼ਾਦ ਹੋ ਕੇ ਸਹਿ ਰਹੇ ਹਾਂ, ਉਹ ਗ਼ੁਲਾਮੀ ਦੇ ਵਿੱਚ ਵੀ ਸਹੇ ਹੀ ਨਹੀਂ।
ਉਹ ਜਾਨੋਂ ਮਾਰਦੇ ਸਨ ਪੱਛਦੇ ਹਨ, ਛਿੜਕਣ ਲੂਣ ਉੱਤੇ ਧਰਦੇ ਫਹੇ ਹੀ ਨਹੀਂ।
ਚੋਰ ਚੋਰਾਂ ਨੂੰ ਚੋਰੀਓਂ ਵਰਜਦੇ ਨੇ, ਫੜੇ ਜਾਣ ਕਿੱਦਾਂ ਚੜ੍ਹਦੇ ਢਹੇ ਹੀ ਨਹੀਂ।
ਢਹਿ ਢੇਰੀ ਨਾ ਹੋਣਾ ਬੁਰਾਈਆਂ ਨੇ, ਵੈਰੀ ਨਰ ਹੋਇਆ ਜਦੋਂ ਤਨ ਨਰ ਦੈ।
ਇਹੋ ਜਿਹੀ ਔਖੀ ਬਣੀ ਵੇਲੜੇ ਦੇ, ਵਾਲੀ ਵਤਨ ਦੇ ਵਤਨ ਪੁਕਾਰ ਕਰਦੈ।

ਸੱਚੇ ਪਾਤਸ਼ਾਹ ਬਾਦਸਾਹ ਖ਼ਤਮ ਹੋ ਗਏ, ਓਦੂ ਵੱਡੀ ਵਜ਼ੀਰਾਂ ਦੀ ਡਾਰ ਹੋ ਗਈ।
ਪਰਮਿਟ ਕੋਟੇ ਲਸੰਸ ਨਿਝਕ ਵੰਡਣ, ਭੇਟਾ ਜਦੋਂ ਵਪਾਰੀ ਤੋਂ ਕਾਰ ਹੋ ਗਈ।
ਜਿਉਂਦੀ ਲਾਸ਼ ਦਿੱਸਣ ਭੁੱਖ ਨੰਗ ਡੰਗੇ, ਜਨਤਾ ਉੱਤੇ ਮਹਿੰਗਾਈ ਸਵਾਰ ਹੋ ਗਈ।
ਜਖ਼ੀਰੇਬਾਜਾਂ ਦੇ ਲਈ ਬਹਾਰ ਹੋ ਗਈ, ਮਿਲਾਵਟ ਭਰੀ ਹਰ ਚੀਜ਼ ਤਿਆਰ ਹੋ ਗਈ।
ਸਾਹਨ ਸੁਆਰਥ ਦਾ ਫਿੱਟਿਆ ਢੁੱਡ ਮਾਰੇ, ਆਪਣੇ ਸੁਆਦ ਦੀ ਚੀਜ਼ ਉਹ ਸਦਾ ਚਰਦੈ।
ਤੇਰੇ ਬਿਨਾ ਇਹ ਨੱਥਿਆ ਨਹੀਂ ਜਾਣਾ, ਵਾਲੀ ਵਤਨ ਦੇ ਵਤਨ ਪੁਕਾਰ ਕਰਦੈ।

ਕੇਵਲ ਗੁਰੂ ਜਗਜੀਤ ਹੀ ਰੀਤ ਤੇਰੀ, ਵਿਸ਼ਵ ਅੰਦਰ ਹੈ ਅਜੇ ਚਲਾਈ ਜਾਂਦੈ।
ਢਿੱਡੋਂ ਭੁੱਖਿਆਂ ਲਈ ਲੰਗਰ ਲਵਾਈ ਜਾਂਦੈ, ਜਪ ਹੋਮ ਵੰਨੇ ਸਾਨੂੰ ਲਾਈ ਜਾਂਦੈ।
ਵਿਸ਼ਵ ਅਮਨ ਦਾ ਸਦਾ ਸੰਦੇਸ਼ ਦੇਂਦੈ, ਮਾਰ ਬੰਬ ਦੀ ਕੋਲੋਂ ਬਚਾਈ ਜਾਂਦੈ।
ਤੇਰੀ ਦੀਦ ਦੀ ਈਦ ਤਾਂ ਲੋਚਦਾ ਏ, ਫੱਕਰਾਂ ਵਾਂਗਰਾਂ ਝੱਟ ਲੰਘਾਈ ਜਾਂਦੈ।
ਆਜਾ ਪ੍ਰੀਤਮਾ ਢਾਈ ਵੀ ਨਹੀਂ ਲੱਭਣੇ, ਸਮਾਂ ਸਭਨਾ ਦੀ ਹੀ ਪਿਆ ਅਕਲ ਹਰਦੈ।
ਸਾਡੇ ਦਰਦ ਦੀ ਦਰਸ ਦੁਆ ਇੱਕੋ; ਵਾਲੀ ਵਤਨ ਦੇ ਵਤਨ ਪੁਕਾਰ ਕਰਦੈ।



# ਗੋਬਿੰਦ ਦੇ ਫ਼ਰਜ਼ੰਦ

ਪਾਪੀ ਲਬ ਲੋਭ ਹਲਕਾਇਆ।
ਧਰਮ ਕਰਮ ਛਿੱਕੇ ਟੰਗਵਾਇਆ।
ਪੁੱਜਾ ਸਰਹੰਦੀ ਦਰਬਾਰ।
ਆਖੇ ਫੜੋ ਗੁਰੂ ਪਰਵਾਰ।
ਜ਼ੋਰਾਵਰ ਤੇ ਗੁਜਰੀ ਮਾਂ।
ਫ਼ਤਿਹ ਸਿੰਘ ਵੀ ਨਾਲ ਦਿਆਂ।
ਦਾਦੀ ਪੋਤੇ ਫੜੇ ਨਵਾਬ।
ਮੰਨੋ ਈਨ ਤਾਂ ਸੁਖ ਅਜਾਬ।
ਸਾਹਿਬਜ਼ਾਦਿਆਂ ਉੱਚੀ ਬੋਲ।
ਕਹਿਆ ਸੁਣ ਸੂਬੇ ਅਣਭੋਲ।
ਤੇਰੀ ਅਕਲ ਦੇ ਜੰਦਰੇ ਬੰਦ।
ਅਸੀਂ ਹਾਂ ਗੋਬਿੰਦ ਦੇ ਫ਼ਰਜ਼ੰਦ।
ਕਿਸੇ ਨਾ ਮਾਂ ਦੀ ਕੁੱਖ ਨੇ ਜਾਇਆ।
ਜਿਸ ਨੇ ਸਾਡਾ ਧਰਮ ਡੁਲਾਇਆ।
ਸੂਰਜ ਭਾਵੇਂ ਬਦਲੇ ਰਾਹ।
ਸਾਨੂੰ ਨਾ ਕੋਈ ਸਕੇ ਹਲਾ।
ਸਾਨੂੰ ਸਾਡਾ ਧਰਮ ਪਿਆਰਾ।
ਸਿੰਘਾਂ ਵਾਲਾ ਕਰਮ ਪਿਆਰਾ।
ਕਿਸੇ ਨੂੰ ਅਸੀਂ ਨਾ ਕਦੀ ਡਰਾਈਏ।
ਕਿਸੇ ਤੋਂ ਖੌਫ ਅਸੀਂ ਨਾ ਖਾਈਏ।
ਜੋ ਜੀ ਆਵੇ ਲਾ ਲੇ ਵਾ।
ਨੀਹਾਂ ਵਿੱਚ ਭਾਵੇਂ ਚਿਨਵਾ।
ਤੇਰੀਆਂ ਹੂਰਾਂ ਨੂੰ ਠੁਕਰਾ।
ਮੌਤ ਰਾਣੀ ਲਾਂਗੇ ਪਰਨਾ।



## ਟੁੰਬ ਜਗਾ ਦਿੱਤਾ

ਸਿੱਖੀ ਬਾਗ ਦਸ ਗੁਰਾਂ ਗੁਲਜ਼ਾਰ ਕੀਤਾ,
ਸਾਰਾ ਸੁੱਕਦਾ ਸੁੱਕਦਾ ਸੁੱਕ ਗਿਆ।
ਸਿਰਾਂ ਧੜਾਂ ਤੇ ਉਸਰਿਆ ਮਹਿਲ ਜਿਹੜਾ,
ਰਾਜ ਮੁੱਕਦਾ ਮੁੱਕਦਾ ਮੁੱਕ ਗਿਆ।
ਪਤਾ ਨਹੀਂ ਕੀ ਅਸਾਂ ਨੂੰ ਮਾਰ ਵੱਜੀ,
ਸਾਡਾ ਅਣਖ਼ ਦਾ ਕਾਫਲਾ ਰੁਕ ਗਿਆ।
ਜਿਸ ਨਾਦਰ ਅਬਦਾਲੀ ਨਾਲ ਲਿਆ ਲੋਹਾ,
ਉਹ ਅੱਗੇ ਅੰਗਰੇਜ਼ ਦੇ ਝੁਕ ਗਿਆ।

ਰਾਮ, ਸ਼ਾਮ ਦੀ ਧਰਤ ਤੇ ਇੰਜ ਜੀਣਾ,
ਏਸ ਰਾਮ ਨੂੰ ਮੂਲੋਂ ਹੀ ਭਾਇਆ ਨਾ।
ਪਹਿਲਾਂ ਸਿਮਰ ਅਕਾਲ ਅਕਾਲ ਹੋਇਆ
ਰੁਕਿਆ ਕਾਫਲਾ ਹੋਰ ਰੁਕਵਾਇਆ ਨਾ।

ਬੜਾ ਸੋਚਿਆ ਬਹਿ ਅਕਾਲ ਬੁੰਗੇ,
ਭਾਰਤ ਮਾਂ ਦੀ ਸੌਖੀ ਕਿੰਜ ਜਾਨ ਹੋਵੇ।
ਕਿੰਜ ਗੋਰਿਆਂ ਦਾ ਹੋਏ ਬਿਸਤਰਾ ਗੋਲ,
ਕਿੰਜ ਹਿੰਦੀਆਂ ਦੀ ਉੱਚੀ ਸ਼ਾਨ ਹੋਵੇ।
ਅੱਗ ਲੈਣ ਆਈ ਜਿਹੜੀ ਬਣੀ ਮਲਿਕਾ,
ਕਿੰਜ ਉਸਦਾ ਖੁਸ਼ਕ ਪ੍ਰਾਣ ਹੋਵੇ।
ਕਿੰਜ ਆਪਣਾ ਆਪ ਪਛਾਣ ਸੱਕੀਏ,
ਤੇ ਛਲੇਡੇ ਤੋਂ ਬਚਨ ਦਾ ਭਾਨ ਹੋਵੇ।

ਸਿੱਧੀ ਸੜਕ ਜਰਨੈਲੀ ਹੀ ਨਜ਼ਰ ਆਈ,
ਛੱਡੀ ਹੋਈ ਮਰਯਾਦਾ ਅਪਨਾ ਲਈਏ।
ਸੱਚ, ਸੁੱਚ, ਸੰਜਮ ਤੇ ਅਕਾਲ ਸਿਮਰਨ,
ਕਰਕੇ ਬੀੜਾ ਅਜ਼ਾਦੀ ਦਾ ਚਾ ਲਈਏ।

ਜਾਂ ਫਿਰ ਆਈ ਵਸਾਖੀ ਸਤਵੰਜੇ ਦੀ ਸੀ,
ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕੀਤਾ।
ਨੈਣਾ ਸਿੰਘ ਦੇ ਨੇਤ੍ਰੀਂ ਮਾਰ ਛੱਟੇ,
ਕੇਸੀਂ ਪਾ, ਛਕਾ ਸਰਦਾਰ ਕੀਤਾ।
ਸੁੱਧ, ਆਤਮੇ, ਕਾਨ੍ਹ ਜਾਂ ਚੁਲੀ ਪੀਤੀ,
ਵਤਨ-ਪ੍ਰਸਤੀ ਦਾ ਸੁੱਚਾ ਇਕਰਾਰ ਕੀਤਾ।
ਲਾਭ ਸਿੰਘ ਵੀ ਆ ਗਿਆ ਲੈਣ ਲਾਹਾ,
ਆਪਣੇ ਆਪ ਨੂੰ ਸੰਤ ਸ਼ੁਮਾਰ ਕੀਤਾ।
ਕੰਨੀ ਪੰਜਾਂ ਦੇ ਮੰਤਰ ਉਸ ਫੂਕਿਆ ਜਾਂ,
ਬੀਤੀ ਉਮਰ ਦੇ ਕਰਮ ਹੀ ਭੁੱਲ ਗਏ।
ਖੀਵੇ ਹੋਏ ਅਜ਼ਾਦੀ ਹੀ ਪਏ ਕੂਕਣ,
ਦਰ ਅੰਦਰ ਦੇ ਸਭਨਾਂ ਦੇ ਖੁੱਲ੍ਹ ਗਏ।

ਦੇਸ ਭਗਤੀ ਦੀ ਇਹੀ ਹੀ ਪਰੰਪਰਾ ਏ,
ਸੁੱਤੇ ਜਾਗਦੇ ਤੇ ਜਾਗੇ ਉੱਠਦੇ ਨੇ।
ਰਲਕੇ ਜੂਝਦੇ ਨੇ ਆਪਣੇ ਦੇਸ ਬਦਲੇ,
ਚੜ੍ਹਦੇ ਲਹਿੰਦੇ ਜਾਂ ਦੱਖਣ ਦੀ ਗੁੱਠ ਦੇ ਨੇ।
ਲੋਕੀਂ ਰੁਸਦੇ ਨੇ ਅਜ਼ਰਾਈਲ ਨਾਲੋਂ,
ਐਪਰ ਜ਼ਿੰਦਗੀ ਨਾਲੋਂ ਇਹ ਰੁਠਦੇ ਨੇ।
ਮੌਤ ਰਾਣੀ ਨੂੰ ਅੱਗੇ ਹੋ ਵਰਨ ਜਾਂਦੇ।
ਡਾਢਾ ਓਸ ਤੇ ਆਸ਼ਕ ਇਹ ਤੁੱਠਦੇ ਨੇ।
ਹੁੰਦਾ ਤਾਂ ਜੇਕਰ ਰਾਹੋਂ ਭੁੱਲਿਆਂ ਨੂੰ,
ਆਪਣੀ ਵਾਟ ਕੋਈ ਆਣ ਵਿਖਾ ਦੇਵੇ।
ਚੀਨੀ ਵਾਲੇ ਵਾਂਗ ਅੱਗੇ ਲਗਾ ਲੇਵੇ,
ਸੁੱਤੀ ਅਣਖ ਨੂੰ ਟੁੰਬ ਜਗਾ ਦੇਵੇ।

❀ ❀

ਰੁਬਾਈ

## ਬਦਲੀ ਵਤਨ ਦੀ ਵੇਖ ਨੁਹਾਰ ਆ ਕੇ

ਸ਼ੀਸ਼ਾ ਤਾਂ ਪਹਿਲਾਂ ਵਾਲਾ ਹੈ, ਤਸਵੀਰ ਹੈ ਬਦਲੀ।
ਬਦਲੀ ਕੀ ਦੁਆਈ ਹੈ, ਤਾਸੀਰ ਬਦਲੀ।
ਬਦਲੀ ਨੇ ਵਸ ਕੇ ਤੇ ਬਦਲੀ ਹੈ ਫ਼ਸਲਾਂ ਦੀ ਸੂਰਤ,
ਹਰ ਹਿੰਦੀ ਦੀ ਤੱਕ ਲੈ ਤਕਦੀਰ ਹੈ ਬਦਲੀ।

ਬਣਕੇ ਭਾਂਬੜ ਜੋ ਮੱਚਿਆ ਦਿਲਾਂ ਅੰਦਰ, ਬੁਝਦਾ ਬਾਲਿਆ ਤੂੰ ਹੀ ਅੰਗਿਆਰ ਆ ਕੇ।
ਰੋਕ ਲਿਆ ਤੂੰ ਨਾਮ ਦੀ ਢਾਲ ਉੱਤੇ, ਗੋਰੇ ਜਿਹੜਾ ਵੀ ਕੀਤਾ ਸੀ ਵਾਰ ਆ ਕੇ।
ਤੇਰੀ ਏਕਤਾ ਦੀ ਸੂਈ ਸਿਉਣ ਲੱਗੀ, ਬਿੱਲੇ ਪਾਇਆ ਜੋ ਫੁੱਟ ਲੰਗਾਰ ਆ ਕੇ।
ਬਾਈਕਾਟ ਦੀ ਦੁਆ ਅਕਸੀਰ ਹੋਈ, ਕੀਤੀ ਦਾਸਤਾਂ ਜਿਨ੍ਹੇ ਮਿਸਮਾਰ ਆ ਕੇ।
ਸਾਡੇ ਵਿਹੜੇ ਅਜ਼ਾਦੀ ਧੁਮਾਲ ਪਾਏ, ਵਾਰ ਵਾਰ ਪਈ ਗਾਏ ਮਲ੍ਹਾਰ ਆ ਕੇ।
ਸਾਹਵੇਂ ਖੜ੍ਹੀ ਲੈ ਤੱਕ ਅਜ਼ਾਦੀ ਦਾ ਮੂੰਹ, ਬਦਲੀ ਵਤਨ ਦੀ ਵੇਖ ਨੁਹਾਰ ਆ ਕੇ।

ਹੁਣ ਫੇਰ ਅਜ਼ਾਦੀ ਦਾ ਹੁਸਨ ਤੱਕ ਕੇ, ਦਿਲ ਕਈਆਂ ਦਾ ਏਸ ਤੇ ਡੋਲਿਆ ਏ।
ਇਹਨੂੰ ਖ਼ਾ 'ਚ ਰੋਲਣਾ ਚਾਹੁੰਦੇ ਨੇ, ਜਿੱਦਾਂ ਜਿੰਦਾਂ ਦਲੀਪ ਨੂੰ ਰੋਲਿਆ ਏ।
ਏਧਰ ਗਲੀ ਨਾ ਇਹਨਾਂ ਦੀ ਦਾਲ ਕੋਈ, ਜਾ ਫਿਰ ਖ਼ੂਨ ਮੁਜੀਬ ਦਾ ਡੋਲ੍ਹਿਆ ਏ।
ਸੀ ਲਕੋਇਆ ਏਸ ਨੂੰ ਇੰਦਰਾ ਨੇ, ਤਾਹੀਓਂ ਕਿਸੇ ਨਾ ਇਹਨੂੰ ਮਧੋਲਿਆ ਏ।
ਰਕਤ ਬੀਜ ਮਹਿਖਾਸੁਰ ਜਿਹੇ ਦੈਤ ਨੱਠੇ, ਕੀਤਾ ਕਿਵੇਂ ਚੰਡੀ ਚਮਤਕਾਰ ਆ ਕੇ।
ਗੁਲਸ਼ਨ ਵਿੱਚ ਬਹਾਰ ਨਿਖਾਰ ਹੈ ਅੱਜ, ਬਦਲੀ ਵਤਨ ਦੀ ਵੇਖ ਨੁਹਾਰ ਆ ਕੇ।

ਜਦੋਂ ਨਾਗ ਨੇ ਤਿਆਰ ਫੁੰਕਾਰ ਦਿੱਤੀ, ਉਹਦਾ ਕਈਆਂ ਨੇ ਨੇਤਰਾ ਵੱਟ ਲਿਆ।
ਦੋਸਤ ਦਿਨ ਦੀਵੀਂ ਦੋਸਤ ਜਾਏ ਲੁੱਟੀ, ਦਿਨ ਤੇ ਰਾਤ ਦਾ ਰੂਪ ਪਲਟ ਲਿਆ।
ਪਾਣੀ ਲਾਉਣ ਲਈ ਜਿਸਨੂੰ ਆਖਿਆ ਸੀ, ਉਸਨੇ ਜੜ੍ਹ ਤੋਂ ਬੂਟੜਾ ਪੱਟ ਲਿਆ।
ਮਾਨੁਖ ਗਊਆਂ ਨੂੰ ਏਧਰ ਕੁੜ੍ਹਲ ਪੈਂਦੇ, ਓਧਰ ਨਫ਼ੇ ਦਾ ਹਰਫ਼ ਇੱਕ ਰਟ ਲਿਆ।
ਲੋਕਾਂ ਸ਼ਿਵ ਵਾਲੀ ਖੋਲ੍ਹ ਅੱਖ ਤੀਜੀ, ਭੰਨੀ ਫ਼ਰਕ ਦੀ ਵੱਡੀ ਦਿਵਾਰ ਆ ਕੇ।
ਮੇਰੇ ਆਖੇ ਤੇ ਸਾਈਆਂ ਇਤਬਾਰ ਨਾ ਕਰ, ਬਦਲੀ ਵਤਨ ਦੀ ਵੇਖ ਨੁਹਾਰ ਆ ਕੇ।

ਦੈਤ ਅੱਜ ਮਹਿੰਗਾਈ ਦਾ ਮਰ ਚੱਲਿਆ ਏ, ਪੈਦਾਵਾਰੀ ਦੇ ਵੱਡੇ ਹਥਿਆਰ ਦੇ ਨਾਲ।
ਕੁੱਲੀ, ਗੁੱਲੀ ਤੇ ਜੁੱਲੀ ਗ਼ਰੀਬ ਲਈ ਵੀ, ਹੋਣਾ ਕੰਮ ਨਾ ਕੋਈ ਵੰਗਾਰ ਦੇ ਨਾਲ।
ਕਿਸੇ ਕਾਮੇ ਨੂੰ ਕੰਮ ਦੀ ਕਮੀ ਨਾ ਰਹੇ, ਤਾਲਿਬ ਇਲਮ ਦਾ ਪੜ੍ਹੇ ਵਿਚਾਰ ਦੇ ਨਾਲ।
ਸੂਦਖੋਰ ਜੋਕਾਂ ਤੋੜ ਸੁੱਟੀਆਂ ਨੇ, ਭੁਇੰ ਵਾਹੁਣੀ ਵਾਹੀਕਾਰ ਅਧਿਕਾਰ ਦੇ ਨਾਲ।
ਥਸਕਰ, ਟੈਕਸ ਚੋਰਾਂ ਦੇ ਨਕੇਲ ਪਾਈ, ਉਘੜੇ ਪਾਰ ਰੋਂਦੇ ਜਾਰੋ ਜਾਰ ਆ ਕੇ।
ਹੱਥੀਂ ਕਾਰ ਕਰ ਦੇਸ ਨਿਖਾਰ ਰਹੇ ਹਾਂ, ਬਦਲੀ ਵਤਨ ਦੀ ਵੇਖ ਨੁਹਾਰ ਆ ਕੇ।

ਸਾਂਝੇ ਦਿਲਾਂ ਦੀ ਧੜਕਣ ਹੈ ਦਿਲ ਇੱਕੋ, ਚਿੱਤ ਉਸਦੇ ਨਸ਼ੇ ਨਸ਼ਿਆ ਜਾਂਦੈ।
ਲੇਹਾ ਦਾਜ ਦਾ ਲਾਹੀਏ ਹੁਕਮ ਉਸਦਾ, ਜਾਦੂ ਅਸਰ ਜਵਾਨਾਂ ਤੇ ਪਾ ਜਾਂਦੈ।
ਨਸ਼ਾ ਕਰ ਲੌ ਮਿਹਨਤ ਮੁਸ਼ੱਕਤਾਂ ਦਾ, ਬੋਲ ਦੇਸ ਸਾਰੇ ਉੱਤੇ ਛਾ ਜਾਂਦੈ।
ਚੜ੍ਹਦਾ, ਲਹਿੰਦਾ ਤੇ ਦੱਖਣ ਪਹਾੜ ਸਾਰੇ, ਉਹਦੇ ਅਮਲ 'ਚੋਂ ਖੇੜੇ 'ਚ ਆ ਜਾਂਦੈ।
ਸਭ ਕੁਝ ਹੁੰਦਿਆਂ-ਸੁੰਦਿਆਂ ਘਰ ਸੁੰਞਾ, ਬਿਰਹਾ ਅਗਨੀ ਨੂੰ ਆਪ ਤੂੰ ਠਾਰ ਆ ਕੇ।
'ਅਨਜਾਣ' ਜਾਣ ਕੇ ਬਖ਼ਸ਼ੀ ਗੁਨਾਹ ਮੇਰੇ, ਬਦਲੀ ਵਤਨ ਦੀ ਵੇਖ ਨੁਹਾਰ ਆ ਕੇ।



## ਅਜ਼ਾਦੀ ਦੀ ਚਿਣਗ

ਬਲੀ ਚਿਤਾ ਮਹਾਂਬਲੀ ਦੀ ਰਾਜ ਬਲਿਆ,
ਸੂਰਜ ਡੁੱਬਿਆ ਘੁੱਪ ਹਨੇਰ ਹੋਇਆ।
ਲੈ ਲੋਗਨ ਤੋਂ ਮੱਤ ਇਸਾਈ ਬਣਿਆ,
ਅੱਖਾਂ ਖੁੱਲ੍ਹੀਆਂ ਜਦੋਂ, ਦਲੀਪ ਰੋਇਆ।
ਵਫ਼ਾਦਾਰ ਵਪਾਰੀ ਵਫ਼ਾ ਪਾਲੀ,
ਆਪਣੀ ਮਲਕਾ ਦੇ ਲਈ ਕੋਹਿਨੂਰ ਢੋਇਆ।
ਉਸ ਰੁੱਖ ਗ਼ੁਲਾਮੀ ਦੇ ਛਾਂ ਕੀਤੀ,
ਜਿਹੜਾ ਬੋਹੜ ਦਾ ਬੀ ਬੰਗਾਲ ਬੋਇਆ।
ਰੋਈ ਹਿੰਦ ਸਤਵੰਜੇ ਦੀ ਹਾਰ ਪਿੱਛੋਂ,
ਗੋਰੇ ਸਮਝਿਆ ਮੈਂ ਮਜਬੂਤ ਹੋਇਆ।
ਕੋਈ ਰਿਹਾ ਨਾ ਸਿਰ ਉਠਾਉਣ ਜੋਗਾ,
ਕੋਈ ਵਿਕ ਗਿਆ ਕੋਈ ਲੜ ਮੋਇਆ।

ਅਣਖ ਹਿੰਦੀਆਂ ਦੀ ਐਪਰ ਮਰੀ ਨਹੀਂ ਸੀ,
ਅਜੇ ਨਹੀਂ ਸੀ ਗ਼ੁਲਾਮੀ ਪ੍ਰਵਾਨ ਕੀਤੀ।
ਅਜੇ ਨਾੜਾਂ ਦਾ ਖ਼ੂਨ ਗਰਮ ਹੀ ਸੀ,
ਤੇਗ਼ ਸੋਚ ਦੀ ਨਹੀਂ ਸੀ ਮਿਆਨ ਕੀਤੀ।
ਝੰਡੇ ਝੁਕੇ ਨਾ ਹਾਲੇ ਵਹਾਬੀਆਂ ਦੇ,
ਜਿਨ੍ਹਾਂ ਰਾਜ ਲਈ ਜਿੰਦ ਕੁਰਬਾਨ ਕੀਤੀ।
ਵਿਸ ਘੋਲਦੇ ਸੀ ਪਰ ਨਾ ਬੋਲਦੇ ਸੀ,
ਹਰਕਤ ਸਮਝਣ ਜੋ ਵੀ ਸ਼ੈਤਾਨ ਕੀਤੀ।
ਦੇਸ ਭਗਤ ਅਣਖੀ ਜਥੇਬੰਦ ਕੀਤੇ,
ਗੁਰੂ ਰਾਮ ਸਿੰਘ ਤਖ਼ਤ ਉਲਟਾਉਣ ਖ਼ਾਤਰ।
ਛੰਨਾਂ ਢਾਹਿਆ ਝੁੱਗੀਆਂ ਫੂਕ ਮਾਰੀ,
ਬ੍ਰਿਟਿਸ਼ ਰਾਜ ਦਾ ਦੀਵਾ ਬੁਝਾਉਣ ਖ਼ਾਤਰ।

ਚੀਨ ਵਾਲੇ ਤੋਂ ਆਪੇ ਦੀ ਸੁਝ ਲੈ ਕੇ,
ਸੱਤੇ ਜਾਗੇ ਤੇ ਜਾਗਦੇ ਉੱਠ ਗਏ।
ਰਲ ਕੇ ਜੁਝ ਪਏ ਆਪਣੀ ਅਣਖ ਬਦਲੇ,
ਚੜ੍ਹਦੇ, ਲਹਿੰਦੇ ਜਾਂ ਦੱਖਣ ਦੀ ਗੁੱਠ ਗਏ।
ਲੋਕੀਂ ਰੁੱਠਦੇ ਨੇ ਅਜ਼ਰਾਈਲ ਨਾਲੋਂ,
ਐਪਰ ਜ਼ਿੰਦਗੀ ਨਾਲੋਂ ਇਹ ਰੁੱਠ ਗਏ।
ਕਈਆਂ ਹੱਸ ਕੇ ਵਰੀ ਏ ਮੌਤ ਰਾਣੀ,
ਡਾਢੇ ਉਸ ਤੇ ਆਸ਼ਕ ਇਹ ਤਰੁਠ ਗਏ।

ਇਹਨਾਂ ਆਸ਼ਕਾਂ ਉੱਤੇ ਦਾਤਾਰ ਤੁੱਠਾ,
ਕੰਨੀ ਸਭਨਾ ਦੇ ਮੰਤਰ ਸੁਣਾ ਦਿੱਤਾ।
ਸਦਾਚਾਰ ਤੇ ਧਰਮ ਦਾ ਮਹਿਲ ਉਸਰੇ,
ਪਹਿਲਾ ਰਦਾ ਤਾਹੀਂਏ ਹੱਥੀਂ ਲਾ ਦਿੱਤਾ।

ਕੂਕੇ ਫੈਲ ਗਏ ਜੰਗਲ ਦੀ ਅੱਗ ਵਾਂਗੂੰ,
ਵੇਖ ਵੇਖ ਫਰੰਗੀ ਵੀ ਦੰਗ ਰਹਿ ਗਏ।
ਨਜ਼ਰਬੰਦ ਕੀਤਾ ਭੈਣੀ ਸਤਿਗੁਰੂ ਨੂੰ,
ਕੂਕੇ ਵਧਦੇ ਫਿਰ ਵੀ ਨਿਸੰਗ ਰਹਿ ਗਏ।
ਕੂਕੇ ਪੁੱਜੇ ਕਸ਼ਮੀਰ ਨਿਪਾਲ ਕਾਬਲ,
ਬਿੱਲਾ ਜਾਣਿਆਂ ਤਾਂ ਉੱਡੇ ਰੰਗ ਰਹਿ ਗਏ।
ਬਾਈਕਾਟ ਵਪਾਰ ਨੂੰ ਢਾਹ ਲਾਈ,
ਗੋਰੇ ਕੂਕੇ ਅਸੂਲਾਂ ਤੋਂ ਤੰਗ ਰਹਿ ਗਏ।

ਸੂਬੇ ਸਤਿਗੁਰੂ ਵਤਨੋਂ ਬੇ-ਵਤਨ ਕੀਤੇ,
ਪਰ ਨਾ ਏਦਾਂ ਵੀ ਗੋਰਾ ਝੁਕਾ ਸਕਿਆ।
ਬਲੀ ਚਿਣਗ ਅਜ਼ਾਦੀ ਦੀ ਬਣੀ ਭਾਂਬੜ,
ਉਸਨੂੰ ਕਦੀ ਨਾ ਗੋਰਾ ਬੁਝਾ ਸਕਿਆ।



## ਜਗਜੀਤ ਸਿੰਘ ਸਤਿਗੁਰੂ ਸਿਰਤਾਜ ਹੈ ਅੱਜ

ਸਿੱਖੀ ਬਾਗ ਦਸ ਗੁਰਾਂ ਗੁਲਜ਼ਾਰ ਕੀਤਾ,
ਉਹ ਵੀ ਸੁੱਕਦਾ ਸੁੱਕਦਾ ਸੁੱਕ ਗਿਆ।
ਸਿਰਾਂ ਧੜਾਂ ਤੇ ਉਸਰਿਆ ਮਹਿਲ ਜਿਹੜਾ,
ਸਿੱਖ ਰਾਜ ਢਹਿ ਕੇ ਛੇਤੀ ਮੁੱਕ ਗਿਆ।
ਪਤਾ ਨਹੀਂ ਕੀ ਅਸਾਂ ਨੂੰ ਮਾਰ ਵੱਜੀ,
ਲਹੂ ਅਣਖ਼ ਦਾ ਰਗਾਂ ਵਿੱਚੋਂ ਰੁਕ ਗਿਆ।
ਬਿਨਾ ਸੀਸ ਜਿਸਦਾ ਧੜ ਰਿਹਾ ਲੜਦਾ,
ਉਹ ਅੱਗੇ ਅੰਗਰੇਜ਼ ਦੇ ਝੁਕ ਗਿਆ।
ਹੱਥ ਫੜੀ ਮਾਲਾ ਤੇ ਬੰਦੂਕ ਸੁੱਟੀ,
ਲੰਮੀ ਢੂੰਡ ਤੇ ਸੋਚ ਵਿਚਾਰ ਕੀਤੀ।
ਸਿੱਖੀ ਕੀਤੀ ਸੁਰਜੀਤ ਦਸਮੇਸ਼ ਜੀ ਦੀ,
ਉਜੜੇ ਬਾਗ਼ੀ ਤੂੰ ਫੇਰ ਬਹਾਰ ਕੀਤੀ।

ਭਾਂਬੜ ਬਣ ਕੇ ਮੱਚਿਆ ਦਿਲਾਂ ਅੰਦਰ,
ਬੁਝਦਾ ਬਾਲਿਆ ਤੂੰ ਹੀ ਅੰਗਿਆਰ ਆ ਕੇ।
ਰੋਕ ਲਿਆ ਤੂੰ ਨਾਮ ਦੀ ਢਾਲ ਉੱਤੇ,
ਗੋਰੇ ਜਿਹੜਾ ਵੀ ਕੀਤਾ ਸੀ ਵਾਰ ਆ ਕੇ।
ਤੇਰੀ ਏਕਤਾ ਦੀ ਸੂਈ ਸਿਊਣ ਲੱਗੀ,
ਬਿੱਲੇ ਪਾਇਆ ਜੋ ਫੁੱਟ ਲੰਗਾਰ ਆ ਕੇ।
ਬਾਈਕਾਟ ਦੀ ਦੁਆ ਅਕਸੀਰ ਹੋਈ,
ਕੀਤੀ ਦਾਸਤਾਂ ਜਿਨ੍ਹੇ ਮਿਸਮਾਰ ਆ ਕੇ।
ਗੋਰੇ ਕਾਲੇ ਨੇ ਦਿਲਾਂ ਦੇ, ਨਹੀਂ ਦੋਸਤ,
ਹਰ ਕੂਕੇ ਦੇ ਕੰਨੀ ਤੂੰ ਪਾ ਦਿੱਤਾ।
ਸਾਡੀ ਹੰਸਾਂ ਦੀ ਡਾਰ ਜੋ ਆਏ ਬੱਗੇ,
ਕੱਢਣ ਲਈ ਤੂੰ ਝੰਡਾ ਝੁਲਾ ਦਿੱਤਾ।

ਏਸ ਝੰਡੇ ਦੀ ਛਾਂ ਵਿੱਚ ਤੁਰੇ ਕੂਕੇ,
ਤੁਰਦੀ ਤੁਰਦੀ ਉਹ ਵੱਡੀ ਵਹੀਰ ਬਣ ਗਈ।
ਭਾਰਤ ਮਾਤਾ ਦੀ ਉਹ ਤਕਦੀਰ ਬਣ ਗਈ,
ਬਿੱਲੇ ਲਈ ਉਹ ਤੇਜ ਸ਼ਮਸ਼ੀਰ ਬਣ ਗਈ।
ਅਹਿੰਸਾ, ਸੁਦੇਸ਼ੀ, ਬਾਈਕਾਟ ਦੀ ਗੱਲ ਚੱਲੀ,
ਰਾਜ ਭਾਗ ਦੀ ਹਿੱਕ ਲਈ ਤੀਰ ਬਣ ਗਈ।
ਦਹਿਸ਼ਤ ਲਈ ਕੂਕੇ ਫਾਹੇ ਲਾ ਦਿੱਤੇ,
ਯੂਨੀਅਨ ਜੈਕ ਲਈ ਜਦੋਂ ਅਖ਼ੀਰ ਬਣ ਗਈ।
ਗਊ ਦੀ ਰੱਤ ਪੀਣੇ ਰੱਤੇ ਲਾਲ ਬਿੱਲੇ,
ਤੋਪਾਂ ਨਾਲ ਰੰਗ ਰੱਤੇ ਉਡਾਉਣ ਲੱਗੇ।
ਤੇਰੇ ਮਸਤ ਮਲੰਗ ਨਿਸੰਗ ਕੂਕੇ,
ਹੱਸ ਹੱਸ ਤੋਪਾਂ ਮੂਹਰੇ ਆਉਣ ਲੱਗੇ।

ਇਸ ਜ਼ੁਲਮ ਤੇ ਸਿਤਮ ਦੀ ਅੱਤ ਪਿੱਛੋਂ,
ਨਾਮਧਾਰੀਆਂ ਤੇ ਕਾਲੀ ਰਾਤ ਆਈ।
ਤੈਨੂੰ ਪਾਰ ਲੈ ਗਰੇ ਸਮੁੰਦਰਾਂ ਤੋਂ,
ਭੈਣੀ ਪੁਲਿਸ ਚੌਕੀ ਦੀ 'ਸੁਗਾਤ' ਆਈ।
ਤੀਜ ਚੇਤ ਦੀ ਵਦੀ ਦਾ ਚੰਨ ਡਿੱਠਾ,
ਕੂਕੇ ਸਿੱਖਾਂ ਲਈ ਸ਼ੁਭ ਪ੍ਰਭਾਤ ਆਈ।
ਵਡ ਪ੍ਰਤਾਪੀ ਨੂੰ ਜੀਵਨ ਮਾਂ ਜਨਮ ਦਿੱਤਾ,
ਸਾਡੇ ਲਈ ਅਮੁਲੜੀ ਦਾਤ ਆਈ।
ਉਹਦੇ ਵਧੇ ਪ੍ਰਤਾਪ ਦੇ ਸ਼ਮਸ ਅੱਗੇ,
ਨੈਣ ਹਾਕਮਾਂ ਦੇ ਵੀ ਚੁੰਧਿਆ ਗਏ।
ਵਤਨ ਪ੍ਰਸਤ ਸੱਚੇ ਤੇ ਭਜਨੀਕ ਸਾਰੇ,
ਉਹਦੇ ਚਰਨਾਂ 'ਚ ਫੇਰ ਮੰਡਰਾ ਗਏ।

ਦਿੱਤੀ ਨਾ ਮਿਲਵਰਤਨ ਦੀ ਦਾਤ ਤੇਰੀ,
ਦੋਹੀਂ ਹੱਥੀਂ ਉਹ ਦਾਤਾ ਵਰਤਾ ਗਿਆ।
ਛੱਡ ਕੇ ਹੋਰ ਸੰਘਰਸ਼ ਦੇ ਰਸਤਿਆਂ ਨੂੰ,
ਓਸੇ ਰਾਹ ਗਾਂਧੀ ਨਹਿਰੂ ਆ ਗਿਆ।
ਸਤਿਲੁਜ ਕੰਢੇ ਜਾਂ ਚੁੱਕੀ ਅਜ਼ਾਦੀ ਦੀ ਸਹੁੰ,
ਹੜ੍ਹ ਕੂਕਿਆਂ ਦਾ ਓਥੇ ਧਾ ਗਿਆ।
ਸਾਡੇ ਗਲੋਂ ਗ਼ੁਲਾਮੀ ਦਾ ਤਾਕ ਲੱਥਾ,
ਸਾਨੂੰ ਸੁਖ ਸੁਤੰਤਰਤਾ ਭਾ ਗਿਆ।

ਤੇਰੇ ਦਰਸ ਬਿਨ ਤੋਟ ਨਾ ਕਿਸੇ ਸ਼ੈ ਦੀ,
ਕੂਕਾ ਕਿਸੇ ਦਾ ਨਾ ਮੁਹਤਾਜ ਏ ਅੱਜ।
ਭਜਨ ਬੰਦਗੀ ਦੀ ਚੇਟਕ ਲਾਉਣ ਵਾਲਾ,
ਜਗਜੀਤ ਸਿੰਘ ਸਤਿਗੁਰੂ ਸਰਤਾਜ ਏ ਅੱਜ।



## ਸਾਂਝਾ ਵਿਸ਼ਵਾਸ

ਵੰਡਿਆ ਦੇਸ ਵਪਾਰੀ ਨੇ ਜਾਣ ਲੱਗਿਆਂ,
ਵਾਘਾ ਬਣ ਗਈ ਹੱਦ ਪੰਜਾਬ ਦੀ ਸੀ।
ਸਾਡੇ ਦਿਲੀਂ ਦੁਪਹਿਰੇ ਹਨੇਰ ਹੋਇਆ,
ਤੇਜ ਰੋਸ਼ਨੀ ਭਾਵੇਂ ਮਹਿਤਾਬ ਦੀ ਸੀ।
ਮੁਸਲਮਾਨ ਵਢੀਣ ਤਾਂ ਸੁਰਗ ਮਿਲਦਾ,
ਹਿੰਦੂ ਮਾਰਨਾ ਗੱਲ ਸੁਆਬ ਦੀ ਸੀ।
ਲਹੂ ਮਿਝ ਦੀ ਧਰਤ ਤੇ ਵਿਛੀ ਚਾਦਰ,
ਭਰੀ ਰੱਤ ਨਾਲ ਨਦੀ ਚਨਾਬ ਦੀ ਸੀ।
ਵੀਰ ਵੀਰਾਂ ਦੀ ਇੱਜ਼ਤ ਦੇ ਬਣੇ ਵੈਰੀ,
ਸਾਂਝੀ ਸੱਭਿਅਤਾ ਹੋਈ ਅਲੋਪ ਸਾਰੀ।
ਜਿਹੜੇ ਗਲੀਂ ਗਲਵੱਕੜੀਆਂ ਪਾਉਂਦੇ ਸੀ,
ਇੱਕ ਦੂਜੇ ਦੇ ਗਲੀਂ ਕਟਾਰ ਮਾਰੀ।

ਜਿਦ ਫੁੱਟ ਦੇ ਬੀਅ ਨੇ ਦੇਸ ਵੰਡਿਆ,
ਅਸੀਂ ਬੀਅ ਦਾ ਬੀਅ ਨਾ ਨਾਸ ਕੀਤਾ।
ਫੁੱਟਿਆ ਫੇਰ ਦਰਿਆਵਾਂ ਦਾ ਪੀ ਪਾਣੀ,
ਸਾਨੂੰ ਪਾੜਨ ਦਾ ਕੰਮ ਉਸ ਖ਼ਾਸ ਕੀਤਾ।
ਅਸੀਂ ਧਰਮਾਂ ਦੇ ਅਰਥ ਅਨਰਥ ਕੀਤੇ,
ਧਰਮੀ ਬੰਦਿਆਂ ਨੂੰ ਚਾ ਨਿਰਾਸ ਕੀਤਾ।
ਅਮਰ ਵੇਲ ਬਣ ਖਾ ਗਈ ਰੁੱਖ ਨੂੰ ਹੀ,
ਜਿਸ ਰੁੱਖ ਤੇ ਫੁੱਟ ਨੇ ਵਾਸ ਕੀਤਾ।
ਰਲ ਕੇ ਜ਼ਹਿਰੀਆਂ ਦਿਲਾਂ ਵਿੱਚ ਜ਼ਹਿਰ ਭਰਿਆ,
ਇੱਕ ਸੀਂਖ ਜਾ ਬਾਲੀ ਸ਼ਤਾਬੀਆਂ ਨੇ।
ਕਈ ਮਾਂ ਬੋਲੀ ਤੋਂ ਹੋ ਗਏ ਮੁਨਕਰ,
ਛੱਡੀ ਬੋਲੀ ਪੰਜਾਬੀ ਪੰਜਾਬੀਆਂ ਨੇ।

ਕੋਈ ਧਰਤ ਵੰਡੇ ਕੋਈ ਧਨ ਵੰਡੇ,
ਐਪਰ ਮੂਰਖਾਂ ਆਪਣੀ ਮਾਂ ਵੰਡੀ।
ਕੰਚਨ ਹੋਂ ਪਿੰਗਲਾ ਜਿਥੇ ਬੈਠਿਆ ਸੀ,
ਉਸ ਬੇਰੀ ਦੀ ਵੀ ਠੰਢੀ ਛਾਂ ਵੰਡੀ।
ਸਾਂਝੀ ਥਾਂ ਸ਼ਹਾਦਤ ਦੀ ਲਹੂ ਭਿੱਜੀ,
ਉਹਨਾਂ ਜਲਿਆਂ ਵਾਲੇ ਦੀ ਥਾਂ ਵੰਡੀ।
ਅੱਜ ਗੁਰੂਆਂ ਪੀਰਾਂ ਨੂੰ ਉਹ ਵੰਡਣ,
ਕਾਮਧੇਨ ਜਿਨ੍ਹਾਂ ਕਦੇ ਗਾਂ ਵੰਡੀ।

ਇਹ ਤਾਂ ਵੰਡੀਆਂ ਕਿਸੇ ਸ਼ੈਤਾਨ ਪਾਈਆਂ,
ਸਾਨੂੰ ਵੰਡੀਆਂ ਇਹ ਪ੍ਰਵਾਨ ਹੀ ਨਹੀਂ।
ਜੋ ਵੀ ਦੇਸ ਤੇ ਕੌਮ ਨੂੰ ਪਾੜਦਾ ਏ,
ਉਹ ਇਨਸਾਨ ਇਨਸਾਨ ਇਨਸਾਨ ਹੀ ਨਹੀਂ।

ਜੋ ਕੋਈ ਹਿੰਦੂ ਦੀ ਰੱਤ ਦਾ ਬਣੇ ਵੈਰੀ,
ਸਿੱਖ ਸਰਦਾਰ ਸਰਦਾਰ ਸਰਦਾਰ ਹੀ ਨਹੀਂ।
ਜਿਹੜਾ ਸਿੱਖ ਦੇ ਸਿਰ ਦਾ ਹੋਵੇ ਵੈਰੀ,
ਹਿੰਦੂ ਹੋਣ ਦਾ ਉਹ ਹੱਕਦਾਰ ਹੀ ਨਹੀਂ।
ਇੱਕ ਮਾਂ ਦੇ ਪੁੱਤ ਦੋਇ ਸਿੱਖ ਹਿੰਦੂ,
ਲੜਦੇ ਨੇ ਤਾਂ ਮਾਂ ਨਾਲ ਪਿਆਰ ਹੀ ਨਹੀਂ।
ਧਿਆਨ ਸਿੰਘ ਭਾਵੇਂ ਜੈ ਚੰਦ ਹੋਵੇ,
ਵੱਧ ਉਸ ਤੋਂ ਕੋਈ ਗਦਾਰ ਹੀ ਨਹੀਂ।

ਅੰਮ੍ਰਿਤਸਰ ਵਿੱਚ ਵਿਸ ਨਾ ਕਰੇ ਵਾਸਾ,
ਜੀਂਦ ਅੰਦਰ ਨਾ ਜ਼ਿੰਦਗੀ ਨਾਸ ਹੋਵੇ।
ਮੰਦਰ, ਗੁਰਦੁਆਰਾ ਜਾਂ ਮਸੀਤ ਹੋਵੇ,
ਸਾਡਾ ਸਭ ਦਾ ਸਾਂਝਾ ਵਿਸ਼ਵਾਸ ਹੋਵੇ।

ਸਾਫ਼ ਦਿਲ ਤੇ ਰੋਸ਼ਨ ਦਿਮਾਗ ਲੋਕੋ,
ਸ਼ੈਤਾਨ ਕੋਲੋਂ ਹੁਣ ਦੇਸ ਬਚਾ ਲਓ।
ਉੱਲੂਆਂ ਕੀਤੇ ਨਹੀਂ ਪਿੰਡ ਉਜਾੜ ਹਾਲੇ,
ਉਹਨਾਂ ਸਭਨਾਂ ਨੂੰ ਦੂਰ ਉਡਾ ਲਓ।
ਡੁੱਲ੍ਹੇ ਬੇਰਾਂ ਦਾ ਅਜੇ ਕੁਝ ਵਿਗੜਿਆ ਨਹੀਂ,
ਝਾੜ-ਪੂੰਝ ਕੇ ਝੋਲੀ ਵਿੱਚ ਪਾ ਲਓ।
ਵੇਲਾ ਬੀਤਿਆ ਫੇਰ ਨਹੀਂ ਹੱਥ ਆਉਣਾ,
ਹੱਥ ਮਲੋਂਗੇ ਸਮਝ ਸਮਝਾ ਲਓ।

ਬੁੱਧੀਜੀਵੀਓ ਤੁਸੀਂ ਸਭ ਸਮਝਦੇ ਹੋ,
ਚੁੱਪ ਤੋੜੋ ਤੇ ਸੱਚ ਅਪਨਾ ਲਓ।
ਇਹਨਾਂ ਹੱਥੋਂ ਮਕਾਰਾਂ ਹਥਿਆਰ ਖੋਹ ਲਓ,
ਸਿੱਧੇ ਰਾਹ ਲੁਕਾਈ ਨੂੰ ਪਾ ਲਓ।



## ਅਮਨ ਏਕਤਾ ਸਮੇਂ ਦੀ ਲੋੜ ਏ ਅੱਜ

ਇੰਜ ਲੱਗਦਾ ਏ ਠੰਢ ਵਰਤ ਗਈ ਏ,
ਅਜੇ ਵੀ ਸੇਕ ਚੁਫੇਰੇ ਹੈ।
ਅਜੇ ਨਾ ਬਾਬਲ ਘਰ ਪਰਤਿਆ,
ਅਜੇ ਸੋਗ ਮੇਰੇ ਡੇਰੇ ਹੈ।
ਕਿਸ ਕੋਹਿਆ ਅਮਲਾਂ ਦਾ ਪੰਛੀ,
ਭੁੱਲਿਆ ਕੋਈ 'ਅਨਜਾਣ' ਨਹੀਂ,
ਐਪਰ ਬਦਅਮਨੀ ਨੂੰ ਫਿਰ ਵੀ,
ਰੱਖਣਾ ਪਰੇ ਪਰੇਰੇ ਹੈ।

---

ਗੱਲ ਅਮਨ ਦੀ ਘਰ ਤੋਂ ਕਰਨ ਲੱਗਾ,
ਪਰ ਪਾਦਿਆ ਅਮਨ ਕਾਫੂਰ ਹੋਇਆ।
ਸਦਾ ਘਰੋਂ ਬਭੀਸ਼ਨ ਨੂੰ ਪੈਣ ਧੱਕੇ,
ਦਹਿਸ਼ਤ ਦੈਂਤ ਜਦ ਕਿਤੇ ਮਗਰੂਰ ਹੋਇਆ।
ਜਦੋਂ ਏਕਤਾ ਬੁਰਛਿਆਂ ਪਾੜ ਸੁੱਟੀ,
ਕੋਹਿਨੂਰ ਹਜ਼ਾਰਾਂ ਕੋਹ ਦੂਰ ਹੋਇਆ।
ਦੁਈ ਦਵੈਤ ਦੇ ਦੈਤ ਨੇ ਪਾ ਖੌਰੂ,
ਫੇਰ ਪੁੱਛਿਆ ਕੀ ਕਸੂਰ ਹੋਇਆ।
ਅਸਾਂ ਫੁੱਟ ਦੀ ਦਾਲ ਨਹੀਂ ਗਲਣ ਦੇਣੀ,
ਤਾਕਤ ਅਸਾਂ ਦੀ ਸੌ ਕਰੋੜ ਹੈ ਅੱਜ।
ਝੰਡੇ ਅਮਨ ਦੇ ਅਸਾਂ ਫਹਿਰਾਉਣੇ ਨੇ,
ਅਮਨ ਏਕਤਾ ਸਮੇਂ ਦੀ ਲੋੜ ਏ ਅੱਜ।

ਅਸੀਂ ਅਮਨ ਦੇ ਵੈਰੀ ਪਛਾਨਣੇ ਨੇ,
ਉਹ ਨਹੀਂ ਓਪਰੇ ਲੱਗਦੇ ਯਾਰ ਹੀ ਨੇ।
ਮਾਂ ਬੋਲੀ ਨੂੰ ਉਹਨਾਂ ਦੁਰਕਾਰ ਛੱਡਿਆ,
ਉਂਜ ਕਰਦੇ ਬੜਾ ਸਤਿਕਾਰ ਹੀ ਨੇ।
ਕੁਝ ਨੇ ਮਾਂ ਦੇ ਨਾਂ ਦਾ ਦਮ ਭਰਦੇ,
ਉਂਜ ਕੁਰਸੀਆਂ ਦੇ ਵਫਾਦਾਰ ਹੀ ਨੇ।
ਉਹ ਨਹੀਂ ਕਿਤੇ ਵੀ ਕਿਸੇ ਦੀ ਗੱਲ ਮੰਨਦੇ,
ਪੈਰੋਕਾਰ ਨਹੀਂ 'ਨੂੰਹੇ ਸਰਦਾਰ ਹੀ ਨੇ।
ਸਭ ਦੀਆਂ ਘੜ ਚੂਲਾਂ ਜੋੜੀ ਠੋਕਣੀ ਏ,
ਸੱਕ ਲਾਹੁਣ ਲਈ ਰੱਖਣਾ ਨਿਉੜ ਏ ਅੱਜ।
ਸੁਲ੍ਹਾ ਬਿਨਾ ਸਕੂਨ ਨਹੀਂ ਕਿਤੇ ਮਿਲਣਾ,
ਅਮਨ ਏਕਤਾ ਸਮੇਂ ਦੀ ਲੋੜ ਏ ਅੱਜ।

ਗੱਲ ਅਮਨ ਦੀ ਜੰਗ ਤੋਂ ਸ਼ੁਰੂ ਹੁੰਦੀ,
ਗੱਲ ਜੰਗ ਦੀ ਅਮਨ ਤੇ ਮੁੱਕਦੀ ਏ।
ਝਗੜੇ ਝੇੜਿਆਂ ਦਾ ਮਾਰੂਥਲ ਜਿੱਥੇ,
ਉੱਥੇ ਨਦੀ ਮਿਲਾਪ ਦੀ ਸੁੱਕਦੀ ਏ।
ਘਰ ਦੇ ਮਿੱਤ ਬੇਗਾਨੇ ਦੀ ਨਹੀਂ ਸੁਣਦੇ,
ਲਾਈ ਲੱਗਾਂ ਨੂੰ ਹੀ ਦੁਨੀਆਂ ਚੁੱਕਦੀ ਏ।
ਗਿਰੇਬਾਨ ਨਾ ਕੋਈ ਆਪਣੇ ਝਾਕਦਾ ਏ,
ਦੂਜੇ ਲਈ ਸਾਰੀ ਗੱਲ ਢੁੱਕਦੀ ਏ।
ਗੱਲ ਸਭ ਸਮਝਿਆਂ ਮੁੱਕਦੀ ਏ,
ਕੋਈ ਕੋਈ ਲਗਦੈ ਪੁੱਜਾ ਤੋੜ ਹੈ ਅੱਜ।
ਜਿਉਂਣ ਜੋਗਿਓ ਜਿਉਣ ਦਾ ਰਾਹ ਮੱਲੋ,
ਅਮਨ ਏਕਤਾ ਸਮੇਂ ਦੀ ਲੋੜ ਏ ਅੱਜ।

ਰੱਖੀ ਅਸਾਂ ਜੇ ਅਕਲ ਵਿੱਚ ਤਾਲਿਆਂ ਦੇ,
ਕੋਈ ਖੋਮੀਨੀ ਵੀ ਸਾਨੂੰ ਵਰਗਲਾ ਲਏਗਾ।
ਰੱਖੂ ਗੰਨ ਪਹਿਲਾਂ ਸਾਡੇ ਮੋਢਿਆਂ ਤੇ,
ਫੇਰ ਸਾਡੀ ਹੀ ਰੱਤ 'ਚ ਨਹਾ ਲਊਗਾ।
ਥਾਂ ਅੰਨ ਬਾਰੂਦ ਜੋ ਕਰੇ 'ਕੱਠਾ,
ਕੀ ਖਾ ਤੇ ਕੀ ਖੁਆ ਲਊਗਾ।
ਕਿਤੇ ਤਾਮਿਲਾਂ ਦੀ ਕਰਕੇ ਜਿੰਦ ਔਖੀ,
ਨਰ ਪਸ਼ੂ ਜਿਹਾ ਕਰਮ ਕਮਾ ਲਊਗਾ।
ਜੋ ਇਨਸਾਨ, ਸ਼ੈਤਾਨ, ਹੈਵਾਨ ਬਣਦਾ ਏ,
ਉਹਦੀ ਆਤਮਾ ਦੇਣੀ ਝੰਜੋੜ ਏ ਅੱਜ।
ਨਹੀਂ ਤਾਂ ਸਮੇਂ ਨੇ ਕਿਸੇ ਨੂੰ ਬਖ਼ਸ਼ਣਾ ਨਹੀਂ,
ਅਮਨ ਏਕਤਾ ਸਮੇਂ ਦੀ ਲੋੜ ਏ ਅੱਜ।

ਸਮਝਾਂ ਵਾਲਿਓ ਉੱਠੋ ਘੱਤ ਵਹੀਰ ਘੱਤੋ,
ਚਿੱਟਾ ਅਮਨ ਨਿਸ਼ਾਨ ਝੁਲਾਉਣ ਤੁਰ ਪਉ।
ਸੜ ਜਾਊ ਜਹਾਨ ਤਬਾਹ ਹੋ ਜਾਊ,
ਕਲਮਾਂ ਵਾਲਿਓ ਇਹਨੂੰ ਬਚਾਉਣ ਤੁਰ ਪਉ।
ਸੰਤੋ, ਸਤਿਗੁਰੋ ਸੱਚ ਦਾ ਦਿਉ ਛੱਟਾ,
ਕਲਰ ਵਿੱਚ ਵੀ ਕੰਵਲ ਖਿੜਾਉਣ ਤੁਰ ਪਉ।
ਅਮਨ ਦ੍ਰੋਪਦੀ ਦੁਨੀਆਂ 'ਚ ਨਗਨ ਹੁੰਦੀ,
ਕੋਈ ਕਾਨ੍ਹ ਬਣ ਲਾਜ ਬਚਾਉਣ ਤੁਰ ਪਉ।
ਇਹ ਅਮਨ ਇਤਫ਼ਾਕ ਬਿਨ ਨਹੀਂ ਹੋਣਾ,
ਕੱਢਿਆ ਸਿਆਣਿਆਂ ਇਹੀ ਨਿਚੋੜ ਏ ਅੱਜ,
ਸੌ ਹੱਥ ਰੱਸਾ ਸਿਰੇ ਦੀ ਗੰਢ ਇੱਕੋ,
ਅਮਨ ਏਕਤਾ ਸਮੇਂ ਦੀ ਲੋੜ ਏ ਅੱਜ।



## ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ

ਗੋਰੇ ਦਿਆਂ ਯਾਰਾਂ, ਸਰਦਾਰਾਂ ਤੇਜ ਸਿੰਘ ਜਿਹਾਂ,
ਕੌਮ ਦੇ ਗਦਾਰਾਂ ਨੇ ਸੀ ਕੀਤਾ ਵੱਡਾ ਪਾਪ ਏ।
ਸੁੱਟੀ ਚਾ ਬੰਦੂਕ ਨਦੀ ਸ਼ੂਕ ਰਹੀ ਵਿੱਚ ਰਾਮ,
ਗੁਰਾਂ, ਸਿੱਖ ਫ਼ੌਜ ਪਾਟੀ ਦਿੱਤਾ ਚਾ ਸਰਾਪ ਏ।
ਕੂਕਿਆਂ ਨੂੰ ਜੋੜਿਆ ਜਾਂ ਤੋੜਿਆ ਗੁਲਾਮੀ ਨਾਲੋਂ,
ਪਾਰ ਟਪਾਇਆ ਥਿੱਲੇ ਸਾਗਰ ਅਮਾਪ ਏ।
ਉਹਦੀ ਹੀ ਸਿੱਖੀ ਫੇਰ ਤਿੱਖੀ ਤੋਰ ਤੁਰ ਪਈ,
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।

ਸ਼ਾਂਤੀ ਸਰੂਪ ਤੂੰ ਅਰੂਪ ਨਾਲ ਜੋੜ ਦਿੱਤਾ,
ਦ੍ਰਿੜਾਇਆ ਚਾ ਕੂਕਿਆਂ ਨੂੰ ਫੇਰ ਜਪ ਜਾਪ ਏ।
ਬ੍ਰੁੱਧ ਵਿੱਚ ਜੋਤ ਧਰੀ ਰਾਮ ਹਰੀ ਆਪ ਜਦੋਂ,
ਹਰੀ ਹਰੀ ਨਹੀਂ ਰਾਮ ਰਿਹਾ ਹਰੀ ਜਾਪ ਏ।
ਸਿੱਖੀ ਹਰੀ ਕੀਤੀ ਹਰੀ ਬ੍ਰੁੱਧ ਸੀ ਗ਼ੁਲਾਮੀ ਸੰਦੀ,
ਸਿਮਰਨ ਨਾਲ ਨੱਠਾ ਸਾਰਾ ਦੁਖ ਸੰਤਾਪ ਏ।
ਟੁੱਟੀ ਗੰਢ ਦਿੱਤੀ ਸਾਡੀ ਬੇੜੀ ਬੰਨੇ ਲਾਈ ਆਪ,
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।

ਸਿੱਖੀ ਸੰਦਾ ਬੂਟਾ ਮੁਰਝਾਏ ਸੁੱਕ ਜਾਏ ਨਾਹੀ,
ਔੜ ਲੱਗੀ ਵੇਲੇ ਤੂੰ ਹੀ ਦਿੱਤਾ ਪਾਣੀ ਆਪ ਏ।
ਸਾਗਰੋ ਉਗਰ ਪਾਰ ਲੱਗੇ ਗੇੜਾ ਕੂਕਿਆਂ ਦਾ,
ਚੀਨੀ ਵਾਲੇ ਨਾਲ ਇੰਜ ਮੇਲ ਤੇ ਮਿਲਾਪ ਏ।
ਗੁਰੂ-ਬਾਪ ਬਾਲ ਸਾਰੇ ਹੋਏ ਸੀ ਯਤੀਮ ਸਾਰੇ,
ਦਿੱਤਾ ਤੂੰ ਸਹਾਰਾ ਆਪ ਤੂੰ ਹੀ ਮਾਈ ਬਾਪ ਏ।
ਫੇਰ ਹੋਏ ਹੌਸਲੇ ਬੁਲੰਦ ਨਾਮਧਾਰੀਆਂ ਦੇ,
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।

ਸ਼ਾਂਤ ਵਰਤਾਈ ਗੱਲ ਸਮਝਾਈ ਹਿੰਦੀਆਂ ਨੂੰ,
ਲੱਥਣਾ ਗੁਲਾਮੀ ਵਾਲਾ ਫਿਰ ਉਹ ਸਰਾਪ ਏ।
ਰੂਸ ਦੇਸ ਕੋਲੋਂ ਲੈ ਕੇ, ਆਊ ਸਹਾਇਤਾ ਆਪ,
ਸੂਬਾ ਗੁਰਚਰਨ ਸਿੰਘ ਦਿੱਤਾੜਾ ਜੋ ਥਾਪ ਏ।
ਬਿੱਲਿਆਂ ਨੇ ਢਿੱਲਿਆਂ ਹੋ ਜਾਵਣਾ ਹੈ ਛੇਤੀ ਹੁਣ,
ਦੇਣੀ ਹੈ ਛੁਡਾ ਜਿਹੜੀ ਗੱਦੀ ਗੋਰਾ ਛਾਪ ਏ।
ਢੇਰੀ ਨਹੀਂ ਢਾਹੀ ਕਿਸੇ ਕੀਤੀ ਨਾ ਕੁਤਾਹੀ ਕੋਈ,
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।

ਭੈਣੀ ਫੇਰ ਮੁਸਕਾਈ ਸੇਵਾ ਜੀਵਨ ਕਮਾਈ,
ਪੂਰੀ ਹੋਈ ਊਣਤਾਈ ਜਾਂ ਆਇਆ ਪ੍ਰਤਾਪ ਏ।
ਜਿੱਥੇ ਛੱਡੀ ਸੀ ਤੂੰ ਖੇਡ ਉਸ ਅੱਗੇ ਦਿੱਤੀ ਛੇੜ,
ਕਰਾਏ ਉਸ ਹੋਮ ਤੇ ਜਪਾਇਆ ਚਾ ਜਾਪ ਏ।
ਅੰਨ ਧਨ ਦਾਨਾ ਤੋੜਾ, ਵੱਢੇ ਵੱਧ ਬੀਜੇ ਥੋੜ੍ਹਾ,
ਰੱਜੇ ਕੂਕੇ ਗਊ ਘੋੜਾ ਕੋਲ ਵਸਤ ਅਮਾਪ ਏ।
ਇੱਕ ਅੱਧ 'ਅਨਜਾਣ' ਬਾਕੀ ਸਭ ਗਏ ਜਾਣ,
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।



## ਹੋਲਾ ਏਸ ਲਈ ਪੁਰਬ ਮਹਾਨ ਹੋਇਆ

ਹੋਲੀ ਬਾਲਤੀ ਹੋਲਿਕਾ ਸੜਨ ਪਿੱਛੋਂ,
ਨੇਕੀ ਹੱਥੋਂ ਸੀ ਬਦੀ ਦਾ ਨਾਸ ਹੋਇਆ।
ਮਿੱਟੀ ਰੰਗ ਦੀ ਰੰਗਿਆ ਮੁਲਕ ਸਾਰਾ,
ਬੇਕਾਰ ਸੁਦਾਅ ਆਮੋਂ ਖ਼ਾਸ ਹੋਇਆ।
ਰੰਗੇ ਗਏ ਗਦਾਰੀ 'ਚ ਜੈ ਚੰਦ ਜਾਂ,
ਹਿੰਦੀ ਹਿੰਦ 'ਚ ਮੁਸਲਮ ਦਾ ਦਾਸ ਹੋਇਆ।
ਡਰਦੇ ਮਾਰੇ ਜਹੀਨ ਬੇਦੀਨ ਹੋਏ,
ਕੰਮ ਮੁਗਲਾਂ ਦਾ ਸਹਿਜੇ ਹੀ ਰਾਸ ਹੋਇਆ।
ਮੂੰਹ ਮੱਥਾ ਇਨਸਾਨ ਰੰਗਾ ਕੇ ਤੇ,
ਬੰਦਾ ਆਪੇ ਹੀ ਬਾਪਛਾਨ ਹੋਇਆ।
ਕਲਗੀ ਵਾਲੇ ਨੇ ਅਣਖ ਦੇ ਰੰਗ ਰੰਗਿਆ,
ਹੋਲਾ ਏਸ ਲਈ ਪੁਰਬ ਮਹਾਨ ਹੋਇਆ।

ਕੀਤੀ ਮਸ਼ਕ ਲੜਾਈ ਦੇ ਦਾਅ ਸਿੱਖੇ,
ਸਿੰਘ, ਸੂਰੇ, ਜੁਝਾਰੂ ਬਲਵਾਨ ਬਣ ਗਏ।
ਜਿਹੜੇ ਮੁਗਲਾਂ ਦੀ ਮਾਰ ਨਾ ਝੱਲਦੇ ਸੀ,
ਸਵਾ ਲੱਖ ਤੇ ਭਾਰੂ ਜਵਾਨ ਬਣ ਗਏ।
ਬੱਚੇ ਨਲੂਏ ਦੇ ਨਾਂ ਤੋਂ ਭੂਰ ਵੱਟਣ,
ਸਾਹਵੇਂ ਖਾਲਸੇ ਡਰੂ ਪਠਾਣ ਬਣ ਗਏ।
ਮਾਨਵ ਧਰਮ ਦਾ ਹੋਇਆ ਫਿਰ ਬੋਲਬਾਲਾ,
ਮਹਾਂਬਲੀ, ਮਹਾਰਾਜੇ, ਮਹਾਨ ਬਣ ਗਏ।
ਰਾਜ ਖਾਲਸਾ ਫੁੱਟ ਤਬਾਹ ਕੀਤਾ,
ਤਖ਼ਤੇ ਤਾਊਸ ਸੀ ਲਹੂ ਲੁਹਾਨ ਹੋਇਆ।
ਚੀਨੀ ਵਾਲੇ ਫਿਰ ਨਾਮ ਦੇ ਰੰਗ ਰੰਗਿਆ,
ਹੋਲਾ ਏਸ ਲਈ ਪੁਰਬ ਮਹਾਨ ਹੋਇਆ।

ਖਰੇ ਸਿੱਖਾਂ ਲਈ ਖੋਟਿਓਂ ਲੀਹ ਤੋਰੀ,
ਖਫ਼ਾ ਬਿੱਲਾ ਤਾਂ ਚੀਨੀ ਅਸਵਾਰ ਤੇ ਸੀ।
ਹੋਲੇ ਹੱਲੇ ਦੇ ਲੱਗਣ ਦਿਵਾਨ ਬਹੁਤੇ,
ਗੋਰੇ ਸਮਝਿਆ ਹੱਲਾ ਸਰਕਾਰ ਤੇ ਸੀ।
'ਨੰਦਪੁਰੇ ਮਹੰਤ, ਨਿਹੰਗ ਡਰ ਗਏ,
ਕਬਜ਼ਾ ਜਿਨ੍ਹਾਂ ਦਾ ਗੁਰੂ ਦਰਬਾਰ ਤੇ ਸੀ।
ਹੋਣ ਲੱਗਾ ਪ੍ਰਚਾਰ ਤੇ ਧੁਪਣ ਧੱਬਾ,
ਲੱਗਾ ਦਾਗ਼ ਜੋ ਸਿੱਖੀ ਦਸਤਾਰ ਤੇ ਸੀ।
ਬਾਈਕਾਟ ਬਰਤਾਨਵੀ ਹਾਕਮਾਂ ਦਾ,
ਨਾਲੇ ਸੱਤਿਆਗ੍ਰਹਿ ਐਲਾਨ ਹੋਇਆ।
ਦੇਸ ਭਗਤ ਕੂਕੇ ਹੋਲੀਂ ਹੋਣ 'ਕੱਠੇ,
ਹੋਲਾ ਏਸ ਲਈ ਪੁਰਬ ਮਹਾਨ ਹੋਇਆ।

ਹੋਲਾ ਮਾਨਸਰੋਵਰ ਹੈ ਝੀਲ ਵੱਡੀ,
ਏਥੇ ਹੰਸਾਂ ਨੇ ਸਦਾ ਹੈ ਵਾਸ ਕੀਤਾ।
ਸਾਰੇ ਆ ਸਿਮਰਨ ਮੋਤੀ ਚੁਣਦੇ ਨੇ,
ਬਿਨਾ ਨਾਮ ਨਹੀਂ ਖ਼ਾਲੀ ਕੋਈ ਸ੍ਵਾਸ ਕੀਤਾ।
ਕੰਢੇ ਪੁਨਿਆਂ ਬਾਲਕ ਦੀ ਯਾਦ ਬੈਠੀ,
ਤੀਜ ਕੰਢੇ ਪ੍ਰਤਾਪ ਨਿਵਾਸ ਕੀਤਾ।
ਲਾਉਂਦੇ ਰਾਗੀ ਨੇ ਮਿਠੜੀ ਤਾਨ ਉੱਚੀ,
ਸਫਲ ਸੋਈ ਜੋ ਸਤਿਗੁਰੂ ਪਾਸ ਕੀਤਾ।
ਹੋਲਾ ਹੋਏ ਨਾ ਹੋਲਾ, ਬੁਲੰਦ ਹੋਵੇ,
ਸਦਾ ਪਾਤਸ਼ਾਹ ਦਾ ਫ਼ਰਮਾਨ ਹੋਇਆ।
ਭਜਨ ਬੰਦਗੀ ਜਿੰਦ 'ਚ ਜਾਨ ਪਾਉਂਦੀ,
ਹੋਲਾ ਏਸ ਲਈ ਪੁਰਬ ਮਹਾਨ ਹੋਇਆ।



# ਤੇਰੀ ਜੁਦਾਈ ਦਾ ਭਵਜਲ

ਅੱਧੀ ਸਦੀ ਲੰਘੀ ਤੇ ਚੌਥਾਈ ਲੰਘੀ,
ਪੂਰੀ ਸਦੀ ਇੱਕ ਹੋ ਬਤੀਤ ਗਈ ਏ।
ਓਹੀ ਫੁੱਲ ਟਹਿਕੇ ਤੇ ਗੁਲਜ਼ਾਰ ਮਹਿਕੀ,
ਨਾ ਉਹ ਰੁੱਤ ਬਸੰਤ ਦੀ ਰੀਤ ਗਈ ਏ।
ਰਾਮ ਆਇਆਂ ਹੋਈ ਲਟਬੌਰ ਰਾਣੀ,
ਰੁੱਤਾਂ ਸਾਰੀਆਂ ਤੋਂ ਤਾਹੀਓਂ ਜੀਤ ਗਈ ਏ।
ਦਰ ਤੂੰ ਦਿਦਾਰ ਦੇ ਬੰਦ ਕੀਤੇ,
ਜਾਂ ਫਿਰ ਓਸ ਦੀ ਹੀ ਬਦਲ ਨੀਤ ਗਈ ਏ।

ਸਾਨੂੰ ਪਤਾ ਨਹੀਂ ਕਿੱਦਾਂ ਦੇ ਕਰ ਖੇਖਣ,
ਆਪਣਾ ਸੁਖ ਅਨੰਦ ਬਣਾਈਦਾ ਏ।
ਬੱਸ ਐਵੇਂ ਸੀਰ ਸਰੀਰ ਹੈ ਜੱਗ ਅੰਦਰ,
ਮੰਦਾ ਮੋਇਆਂ ਤੋਂ ਝਟ ਲੰਘਾਈਦਾ ਏ।

ਫੁੱਲ, ਸੁੰਘਿਆਂ ਨਹੀਂ ਖੁਸ਼ਬੋ ਆਉਂਦੀ,
ਸ਼ਕਤੀ ਸੁੰਘਵ ਦਾ ਨੂੰ ਕੀ ਹੋ ਗਿਆ ਏ।
ਸਾਰੇ ਰੰਗ ਹਲਦੀ ਰੰਗੇ ਹੋ ਗਏ ਨੇ,
ਚਾਨਣ ਨੈਣਾ ਦਾ ਕਿਤੇ ਖਲੋ ਗਿਆ ਏ।
ਬੁਲਬੁਲ ਚਹਿਕਦੀ ਨਹੀਂ ਭੌਰੇ ਗੂੰਜਦੇ ਨਹੀਂ,
ਜਾਂ ਫਿਰ ਕੰਨਾਂ 'ਚ ਮੇਰੇ ਕੁਝ ਚੋ ਗਿਆ ਏ।
ਫੁੱਲ ਨਹੀਂ ਕੋਮਲ ਕੰਡੇ ਰੜਕਦੇ ਨਹੀਂ,
ਹੋਣਾ ਸੀ ਤਨ ਨੂੰ ਹੋ ਸੋ ਗਿਆ ਏ।

ਪੰਜੇ ਇੰਦਰੇ ਦੇਈ ਜਵਾਬ ਜਾਂਦੇ,
ਤੇਰੇ ਕੋਲ ਕੋਈ ਹੈ ਜਵਾਬ ਦਾਤਾ।
ਤੈਨੂੰ ਤੱਕਣ ਦਾ ਸੁਪਨਾ ਸਾਕਾਰ ਹੋਊ,
ਜਾਂ ਫਿਰ ਰਹੂ ਅਧੂਰਾ ਖ਼ਾਬ ਦਾਤਾ।

ਅਸੀਂ ਉਦੋਂ ਦੇ ਤੈਨੂੰ ਉਡੀਕਦੇ ਹਾਂ,
ਜਦ ਤੂੰ ਕਿਹਾ ਮੁੜ ਆਊਂ ਮੈਂ ਆਪ ਪ੍ਰੀਤਮਾ।
ਪੈਰੋਕਾਰ ਛੱਡੇ ਜਾਇਆ ਮਾਂ ਦਾ ਵੀ,
ਰੋਂਦੀ ਧੀ ਛੱਡੀ ਰੋਂਦਾ ਬਾਪ ਪ੍ਰੀਤਮਾ।
ਗੋਰੇ ਵੈਰੀ ਨੇ ਕਾਲੀ ਕਰਤੂਤ ਕੀਤੀ,
ਡੇਰਾ ਪੱਟ ਵਧਾਇਆ ਸੰਤਾਪ ਪ੍ਰੀਤਮਾ।
ਉਹ ਧਰਤ ਮਨਮਤੀ ਪਲੀਤ ਕੀਤੀ,
ਜਿੱਥੇ ਹੋਂਵਦਾ ਸੀ ਜਪ ਜਾਪ ਪ੍ਰੀਤਮਾ।

ਚੰਨਾ ਚਾੜ੍ਹਿਆ ਤੈਨੂੰ ਜਹਾਜ਼ ਓਧਰ,
ਏਧਰ ਸਾਡੀ ਤਕਦੀਰ ਤਾਂ ਡੁੱਬ ਗਈ।
ਮੁਕਾ ਮੇਲ ਮਿਲਾਪ ਦਾ ਜਲ ਮਿੱਠਾ,
ਖਾਰੇ ਹੰਝੂਆਂ ਦਾ ਖੂਹੀ ਟੁੱਬ ਗਈ।

ਸੱਚ ਸੁਚ ਸੰਜਮ ਨੂੰ ਵਿਸਾਰਿਆ ਨਹੀਂ,
ਐਪਰ ਬਦਲੀ ਨਾ ਸਾਡੀ ਤਕਦੀਰ ਦਾਤਾ।
ਪਾਠ ਬਾਣੀ ਦਰਬਾਰ ਦੇ ਕਰੇ ਲੱਖਾਂ,
ਉਹ ਵੀ ਸਾਡੇ ਲਈ ਨਹੀਂ ਅਕਸੀਰ ਦਾਤਾ।
ਅਸੀਂ ਨਿੱਤ ਅਠੋਤਰੀ ਫੇਰਦੇ ਹਾਂ,
ਹੂਕ ਨਿਕਲੇ, ਨਾ ਬਝਦੀ ਧੀਰ ਦਾਤਾ।
ਤੇਰਾ ਥਹੁ ਟਿਕਾਣਾ ਜੇ ਭਾਲ ਸੱਕਾਂ,
ਤੈਨੂੰ ਲੱਭਣ ਦੀ ਪੁੱਛਾਂ ਤਦਬੀਰ ਦਾਤਾ।

ਹਰੀ ਹਰੀ ਦੁਆਰੇ 'ਚ ਜਾ ਬੈਠਾ,
ਜੋਤੀ ਜੋਤ ਰਲ ਗਈ ਪ੍ਰਤਾਪ ਦੀ ਏ।
ਗੋਰੇ ਆਪਣਾ ਬਿਸਤਰਾ ਗੋਲ ਕੀਤਾ,
ਘੜੀ ਆਈ ਨਾ ਤੇਰੇ ਮਿਲਾਪ ਦੀ ਏ।

ਤੇਰਾ ਕਾਇਲ ਕਿਤੇ ਵੀ ਹੋ ਸਕਦੈ,
ਤੇਰੇ ਬਿਨਾ ਨਾ ਲਊ ਕੋਈ ਸਾਰ ਸਾਡੀ।
ਜਿਨ੍ਹਾਂ ਘੋਲ ਪੀਤੀ ਛਿੱਕੇ ਅਕਲ ਟੰਗੀ,
ਉਹਨਾਂ ਸੁਣਨੀ ਕੀ ਕਿਤੇ ਪੁਕਾਰ ਸਾਡੀ।
ਲੂਣ ਫੱਟਾਂ ਤੇ ਲਾਉਣ ਨੂੰ ਬਹੁਤ ਫਿਰਦੇ,
ਮਲ੍ਹਮ ਮਿਲਣ ਦੀ ਲਿਆ ਦਾਤਾਰ ਸਾਡੀ।
ਤੀਰ ਤਾਨ੍ਹਿਆਂ ਦੇ ਤਨ ਮਨ ਵਿੰਨ੍ਹਦੇ ਨੇ,
ਮੁੱਕੀ ਨਾ ਦਾਤਾਰ ਇੰਤਜਾਰ ਸਾਡੀ।

'ਅਨਜਾਣ' ਕੀ ਸਿਆਣੇ ਵੀ ਜਾਣਦੇ ਨਹੀਂ,
ਕਦੋਂ ਕਿਸ ਤਰ੍ਹਾਂ ਕਿੱਥੇ ਦਿਦਾਰ ਹੋਣੈ।
ਹਾਂ ਗੁਰੂ ਜਗਜੀਤ ਦਾ ਹੁਕਮ ਮੰਨਿਆਂ,
ਭਵਜਲ ਤੇਰੀ ਜੁਦਾਈ ਦਾ ਪਾਰ ਹੋਣੈ।



# ਪ੍ਰੀਤ ਰਹੇ ਜੈ

ਆਈ ਰੁੱਤ ਬਸੰਤ ਤੇ ਲੰਘ ਚੱਲੀ,
ਅੰਤ ਹੋਇਆ ਨਾ ਤੇਰੀ ਉਡੀਕ ਦਾ ਏ।
ਛੇਤੀ ਆਵਾਂਗਾ ਕਿਹਾ ਤੂੰ ਜਾਣ ਲੱਗਿਆਂ,
ਐਪਰ ਭੁੱਲਿਆ ਚੇਤਾ ਤਰੀਕ ਦਾ ਏ।
ਜਿਨ੍ਹਾਂ ਫੁੱਲਾਂ ਤੇ ਮਹਿਕ ਖਲਾਰਣੀ ਸੀ,
ਕੰਮ ਫੜ੍ਹਿਆ ਉਹਨਾਂ ਸ਼ਰੀਕ ਦਾ ਏ।
ਆ, ਨਾ ਆ, ਤੂੰ ਲੱਖ ਅਜਮਾ ਭਾਵੇਂ,
ਤੇਰੇ ਨਾਲ ਨਾਤਾ ਯੁਗਾਂ ਤੀਕ ਦਾ ਏ।

ਰੂਹ ਤੇਰੀ ਤੇ ਤੇਰਾ ਕਲਬੂਤ ਸਾਈਆਂ,
ਸਾਡਾ ਜੱਗ ਤੇ ਕਿਸੇ ਵਿਗਾੜਨਾ ਕੀ।
ਤੇਰੇ ਹੁਕਮ ਨੇ ਸਾਹਬੋ ਨਾ ਸੜਨ ਦਿੱਤੀ,
ਤੇਰੇ ਹਿਜ਼ਰ ਨੇ ਅਸਾਂ ਨੂੰ ਸਾੜਨਾ ਕੀ।

ਮੈਨੂੰ ਪਤੈ ਘੇਰੇਗੀ ਜਦ ਬਿਪਤਾ,
ਤੈਥੋਂ ਦੁਖ ਨਹੀਂ ਅਸਾਂ ਦਾ ਜਰਨ ਹੋਣਾ।
ਆਪੇ ਲੋਕ ਪਰਲੋਕ ਸਵਾਰ ਦੇਂਗਾ,
ਸਾਥੋਂ ਦੰਡ ਨਹੀਂ ਕੋਈ ਭਰਨ ਹੋਣਾ।
ਕੱਢ ਲਏਂਗਾ ਆਪਣਾ ਜਨ ਆਪੇ,
ਭਵਜਲ ਜਦ ਨਹੀਂ ਅਸਾਂ ਤੋਂ ਤਰਨ ਹੋਣਾ।
ਨਦਰੀ ਨਦਰ ਕਰ ਸਾਨੂੰ ਨਿਹਾਲ ਕਰਸੇਂ,
ਤੈਥੋਂ ਹੋਰ ਉਡੀਕ ਨਹੀਂ ਕਰਨ ਹੋਣਾ।

ਸਾਰੇ ਖੰਡਾਂ ਬ੍ਰਹਿਮੰਡਾਂ 'ਚ ਵਾਸ ਤੇਰਾ,
ਜਲ ਥਲ ਗਗਨ ਤੇਰਾ ਤੇ ਕਾਇਨਾਤ ਤੇਰੀ।
ਫਲ ਫੁਲ ਬਨਸਪਤੀ ਜੀਵ ਤੇ ਜੰਤ ਸਾਰੇ,
ਖਾਲਕ ਖਲਕ ਤੇਰੀ, ਮਖ਼ਲੂਕਾਤ ਤੇਰੀ।

ਨਹੀਂ ਭਰਮ ਤੂੰ ਤ੍ਰੇਤੇ ਵਿੱਚ ਰਾਮ ਬਣਕੇ,
ਲੰਕਾ ਸੋਨੇ ਦੀ ਮਿੱਟੀ ਮਿਲਾਉਣ ਆਇਓਂ।
ਨਹੀਂ ਭਰਮ ਤੂੰ ਦੂਰ ਹੰਕਾਰ ਕਰਨੇ,
ਆਪਣਾ ਸੱਚ ਸੁਦਰਸ਼ਨ ਚਲਾਉਣ ਆਇਓਂ।
ਨਾ ਹੀ ਭਰਮ ਹੈ ਵਾਰ ਪਰਵਾਰ ਸਾਰਾ,
ਜੜ੍ਹ ਮੁਗਲਾਂ ਦੀ ਪੱਟ ਵਿਖਾਉਣ ਆਇਓਂ।
ਜਿਸਦੇ ਰਾਜ ਵਿੱਚ ਸੂਰਜ ਨਾ ਡੁੱਬਦਾ ਸੀ,
ਦੀਵਾ ਉਸਦਾ ਗੁੱਲ ਕਰਾਉਣ ਆਇਓਂ।
ਕੂੜ ਜੂੜ ਤੁਧ ਧੂੜ ਮਿਲਾ ਦਿੱਤਾ,
ਸਦਾ ਸੱਚ ਦਾ ਡੰਕਾ ਵਜਾਇਆ ਏ।
ਸੱਚ, ਸੁੱਚ ਸੰਜਮ ਉਹ ਅਪਣਾ ਬੈਠਾ,
ਮੰਤਰ ਦਿਤੜਾ ਜਿਸ ਕਮਾਇਆ ਏ।

ਤੇਰੇ ਮੰਤਰ ਨੇ ਮੁਗਧ ਸੰਸਾਰ ਕੀਤਾ,
ਕੂਕਾਂ ਮਾਰੀਆਂ ਤੇਰੇ ਮਸਤਾਨਿਆਂ ਨੇ।
ਸੱਤ ਵੱਡੀਆਂ ਸ਼ਮ੍ਹਾਂ ਜਾ ਤੋਪ ਬਣੀਆਂ,
ਜਿੰਦਾਂ ਘੋਲ ਘੁਮਾਈਆਂ ਪ੍ਰਵਾਨਿਆਂ ਨੇ।
ਰੱਸੇ ਫਾਂਸੀ ਦੇ ਹੱਸ ਕੇ ਹਾਰ ਕੀਤੇ,
ਨਹੀਂ ਪਿੱਠਾਂ ਦਿਖਾਈਆਂ ਦਿਵਾਨਿਆਂ ਨੇ।
ਜੋ ਇਤਿਹਾਸ ਸ਼ਹਾਦਤ ਦੀ ਕਲਮ ਲਿਖ ਗਈ,
ਕੀ ਲਿਖਣੇ ਕਾਨਿਆਂ ਕਾਨੀਆਂ ਨੇ।
ਆਪੇ ਮੌਤ ਨੂੰ ਮੁਢੋਂ ਮਜਾਕ ਕੀਤਾ,
ਮਰ ਕੇ ਜੀਣ ਦਾ ਭੇਦ ਜਿਨ ਜਾਨਿਆਂ ਏ।
ਬੀਜੀ ਆਪਣੀ ਵੱਢਣ ਲਈ ਕੂਚ ਕੀਤਾ,
ਤੇਰੇ ਹੁਕਮ ਨੂੰ ਜਦੋਂ ਪਹਿਚਾਨਿਆਂ ਏ।

ਤੇਰੇ ਹੁਕਮ 'ਚ ਰਹਿਣੀ ਉਡੀਕ ਤੇਰੀ,
ਤੇਰੀ ਕਿਰਪਾ ਨਾਲ ਹੋਣਾ ਮਿਲਾਪ ਆਪੇ।
ਤੂੰ ਹੀ ਮਿਤ ਬੰਧਪ, ਭਾਈ, ਸਖਾ ਤੂੰ ਹੀ,
ਤੇਰੇ ਬਿਨਾ ਨਿਭਣੇ ਨਹੀਂ ਕੋਈ ਆਪੇ।
ਪਰਮ ਆਤਮਾ, ਆਤਮ ਪ੍ਰਕਾਸ਼ ਤੇਰਾ,
ਨਹੀਂ ਤਾਂ ਹਰ ਪਾਸੇ ਘੁੱਪ ਘੇਰ ਜਾਪੇ।
ਤੇਰੀ ਬੁਧ ਬਿਬੇਕ ਕਪਾਟ ਖੋਲ੍ਹੇ,
ਨਹੀਂ ਤਾਂ ਕੌਣ ਉਚਾਈ, ਡੂੰਘਾਈ ਨਾਪੇ।

ਬਖ਼ਸ਼ ਗਿਆਨ ਅਗਿਆਨਤਾ ਹਰ ਦਾਤਾ,
ਚਿਤ ਡੋਲੇ ਨਾ ਬਣੀ ਪ੍ਰਤੀਤ ਰਹਿ ਜੈ।
ਤੇਰੇ ਦੀਦ ਦੀ ਈਦ ਪੁਗਾਉਣ ਵਾਲੇ,
ਨਾਲ ਗੁਰੂ ਜਗਜੀਤ ਦੇ ਪ੍ਰੀਤ ਰਹਿ ਜੈ।



## ਸ਼ਹਾਦਤ ਦਾ ਧਰੂ ਤਾਰਾ

ਸਾਹਿਬਜ਼ਾਦਿਆਂ ਸਰ ਸਰਹਿੰਦ ਕੀਤੀ,
ਹਾਰ ਗਏ ਨਵਾਬ ਵਜ਼ੀਰ ਸਾਰੇ।
ਸਿਰ ਦੇ ਕੇ ਸਿਰੜ ਨਿਭਾਇਆ ਉਹਨਾਂ,
ਹੱਥ ਮਲਦੇ ਰਹੇ ਈਨ ਮਨਾਉਣ ਵਾਲੇ।
ਲਾਲਚ ਹੂਰਾਂ ਦੇ ਇਹਨਾਂ ਠੁਕਰਾ ਦਿੱਤੇ,
ਕਾਜ਼ੀ, ਮੁੱਲਾਂ ਦੇ ਚੱਲੇ ਨਾ ਕੋਈ ਚਾਰੇ।
ਚਹੁੰ ਪਾਸੀਂ ਜੈਕਾਰ ਗੁੰਜਾਈ ਉਹਨਾਂ,
ਸਾਨੂੰ ਜਾਨ ਨਹੀਂ ਸਿੱਖੀ ਅਸੂਲ ਪਿਆਰੇ।
ਪਿਆਰੇ ਛੋਟੇ ਫਰਜ਼ੰਦ ਦਸਮੇਸ਼ ਗੁਰ ਦੇ,
ਅਣਖ ਲਈ ਸ਼ਹੀਦੀਆਂ ਪਾ ਗਏ।
ਗੁਰਸਿੱਖੀ ਨੂੰ ਲੱਗੇ ਨਾ ਦਾਗ ਕੋਈ,
ਸ਼ਾਨੂੰ ਸਦਾ ਲਈ ਸਬਕ ਸਿਖਾ ਗਏ।

ਕੇਵਲ ਨਹੀਂ ਸਰਹੰਦ ਸ਼ਹੀਦ ਹੋਏ,
ਪੰਜਾਂ ਪੀੜ੍ਹੀਆਂ ਤੋਂ ਰੀਤਾਂ ਪਿਆਰੀਆਂ ਨੇ।
ਤਪਦੀ ਲੋਹ ਤੇ ਕਦੀ ਲਾਹੌਰ ਬਹਿ ਕੇ,
ਸ਼ਹੀਦੀ ਪੱਟੀਆਂ ਲਿਖੀਆਂ ਸਾਰੀਆਂ ਨੇ।
ਸਾਕਾ ਕੀਤਾ ਏ ਧਰਮ ਲਈ ਕਦੀ ਦਿੱਲੀ,
ਜਾਨਾਂ ਭਾਰਤੀ ਸ਼ਰ੍ਹਾ ਤੋਂ ਵਾਰੀਆਂ ਨੇ।
ਤੇਗਾਂ ਕਦੀ ਚਮਕੌਰ 'ਚ ਚਮਕੀਆਂ ਨੇ,
ਲਾਈਆਂ ਵੈਰੀਆਂ ਦੇ ਲਹੂ 'ਚ ਤਾਰੀਆਂ ਨੇ।
ਏਸੇ ਕਰਕੇ ਸ਼ਹਾਦਤ ਦਾ ਧਰੂ ਤਾਰਾ,
ਵਿੱਚ ਗਗਨ ਪਛਾਣਿਆ ਜਾਂਵਦਾ ਏ।
ਸੱਤ ਤਾਰੇ ਨਹੀਂ ਸੀਸ ਨੇ ਗੁਰੂ ਕੁਲ ਦੇ,
ਉਹਨਾਂ ਆਸਰੇ ਚਮਕ ਵਿਖਾਂਵਦਾ ਏ।

ਉਹਨਾਂ ਵਿੱਚੋਂ ਇਹ ਜੋੜੀ ਛੁਟੇਰੜੀ ਸੀ,
ਐਪਰ ਦ੍ਰਿੜਤਾ ਵੱਡੀ ਮਿਸਾਲ ਦੀ ਸੀ।
ਜਿਹੜੀ ਕੂੜ ਕਚਹਿਰੀ ਸੁਣਾਇ ਦਿੱਤੀ,
ਗਰਜ ਇਹਨਾਂ ਦੀ ਬੜੀ ਕਮਾਲ ਦੀ ਸੀ।
'ਰਿਦੇ ਸਿਰੜ ਦੀ ਗਰਮੀ ਦਾ ਅੰਤ ਨਾਹੀਂ,
ਚਾਹੇ ਰੁੱਤ ਉਹ ਅੱਤ ਸਿਆਲ ਦੀ ਸੀ।
ਨਾਲ ਨਿੱਘ ਸੀ ਦਾਦੀ ਦੀ ਸਿੱਖਿਆ ਦੀ,
ਤਾਕਤ ਮੰਨੀ ਬੱਸ ਇੱਕ ਅਕਾਲ ਦੀ ਸੀ।

ਕੰਧਾਂ ਵਿੱਚ ਚਿਣੀ ਨੇ ਮਹਿਲ ਬਣਿਆਂ,
ਓਸੇ ਮਹਿਲ 'ਚ ਸਿੱਖੀ ਦੀ ਸ਼ਾਨ ਦਿੱਸੇ।
ਵਧੀ ਆਨ ਦਿੱਸੇ, ਵਧਿਆ ਮਾਨ ਦਿਸੇ,
ਸਾਰਾ ਵਸਿਆ ਸਿੱਖੀ ਜਹਾਨ ਦਿੱਸੇ।



## ਤਾਹੀਓਂ ਪੰਜਾਂ ਦਾ ਕਰਕੇ ਅੰਤ ਬੈਠੇ

ਹੁੰਦੇ ਬੜੇ ਪ੍ਰਯੋਗ ਨੇ ਜੱਗ ਅੰਦਰ,
ਚੰਦਾਂ ਤਾਰਿਆਂ ਤੋਂ ਲੰਘ ਪਾਰ ਜਾਈਏ।
ਖਾਰੇ ਪਾਣੀ ਸਮੁੰਦਰ ਦੇ ਰਿੜਕ ਦੇਈਏ,
ਰਤਨ ਕੱਢਕੇ ਸਾਰੇ ਡਕਾਰ ਜਾਈਏ।
ਲੋੜ ਪਵੇ ਤਾਂ ਧੁੱਪ ਆ ਵੜੇ ਵਿਹੜੇ,
ਨਹੀਂ ਤਾਂ ਸੂਰਜਾਂ ਨੂੰ ਜੰਦਰੇ ਮਾਰ ਲਈਏ।
ਆਪਣੇ ਲਈ ਏ. ਸੀ. ਅੱਗ ਦੂਸਰੇ ਲਈ,
ਸੁਖ ਦੂਜੇ ਦਾ ਮਨੋ ਵਿਸਾਰ ਜਾਈਏ।
ਵਾਲ਼ ਵਾਲ਼ ਨੂੰ ਵਿੰਨ੍ਹ ਦੇ ਨਾਲ਼ ਦੁੱਖਾਂ,
ਬੰਬ ਮਾਰ ਕੇ ਜਿੱਤੀ ਕੋਈ ਜਿੱਤ ਨਾਹੀ।
ਕੰਮ ਕਿਸ ਦੇ ਆਉਂਦੇ ਪ੍ਰਯੋਗ ਇਹ ਨੇ,
ਜਿਹੜੇ ਕਰਤੇ ਦੀ ਕਿਰਤ ਦੇ ਮਿੱਤ ਨਾਹੀ।

ਜੂਨਾਂ ਅਤੇ ਬਨਸਪਤੀ ਵੰਡ ਵਿੱਚ ਨੇ,
ਬੰਦਾ ਸਭ ਦਾ ਸਮਤੋਲ ਵਿਗਾੜਦਾ ਏ।
ਪੁੱਠੇ ਪਾਸੇ ਦਿਮਾਗ਼ ਨੂੰ ਵਰਤਦਾ ਏ,
ਪਿਆ ਸੁਆਰਥ ਦੀਆਂ ਟਿੱਕੀਆਂ ਰਾੜ੍ਹਦਾ ਏ।
ਨਾ ਜਪ ਜਾਣੇ, ਨਾ ਜਪ ਪ੍ਰਯੋਗ ਜਾਣੇ,
ਹਉਮੈਂ ਅਗਨ 'ਚ ਸੜਦਾ ਤੇ ਸਾੜਦਾ ਏ।
ਇਹ ਤਾਂ ਗੁਰੂ ਜਗਜੀਤ ਬਚਾਉਣ ਖ਼ਾਤਰ,
ਸਾਨੂੰ ਨਾਮ ਜਹਾਜ਼ ਤੇ ਚਾੜ੍ਹਦਾ ਏ।
ਉਹ ਸਰਬਗ ਅਲਪਗ ਨੂੰ ਜਾਣਦਾ ਹੈ,
ਚੰਚਲ ਚਿੱਤ ਪਾਰਾ ਕਾਬੂ ਕਿੰਜ ਹੋਣਾ ਏ।
ਕਿੰਜ ਨਾਲ ਅਠੋਤਰੀ ਜਾਪ ਕਰਨਾ,
ਆਪ ਕਰਕੇ ਦੱਸਦਾ ਏ ਇੰਜ ਹੋਣਾ ਏਂ।

ਹੁਕਮ ਹੋਏ ਦੋ ਵਜੇ ਨ੍ਹਾ ਜਪਣ ਬੈਠੋ,
ਖੁਦ ਇੱਕ ਤੋਂ ਪਹਿਲਾਂ ਨ੍ਹਾ ਬਹਿੰਦੈ।
ਨਿਰਗੁਣ ਸਰਗੁਣ ਤਾਂ ਇੱਕ ਨੇ ਭੇਦ ਕੀ ਏ,
ਫਿਰ ਵੀ ਦੇਖਣ ਨੂੰ ਜੋਤ ਜਗਾ ਬਹਿੰਦੈ।
ਹਰੀ ਮੰਦਰ ਇਕੱਠੇ ਹਰੀ ਭਗਤ ਹੁੰਦੇ,
ਉਹਨਾਂ ਝੋਲੀਆਂ ਵਿੱਚ ਦਾਤਾਂ ਪਾ ਬਹਿੰਦੈ।
ਸਿੱਖ ਸੋਧ ਕੇ ਤਨ ਨੇ ਆ ਬਹਿੰਦੇ,
ਮਨ ਸੋਧਣ ਲਈ ਆਪ ਇਹ ਆ ਬਹਿੰਦੈ।

ਰਸਨਾ ਜਪੇ ਨਿਤ ਚਾਰ ਤੇ ਚਾਰ ਘੰਟੇ,
ਅੱਠ ਘੰਟੇ ਅਠੋਤਰੀ ਰੁਕਦੀ ਨਹੀਂ।
ਏਦਾਂ ਨਾਮ ਦੀ ਗੰਗ ਵਹਾਈ ਜਾਂਦੈ,
ਖੇਤੀ ਜਗਤ ਦੀ ਨਾਮ ਬਿਨ ਸੁੱਕਦੀ ਨਹੀਂ।

ਏਸ ਜਪ ਪ੍ਰਯੋਗ 'ਚੋਂ ਨਿਕਲ ਰਿਸ਼ਮਾਂ,
ਸ੍ਵਾਂਤੀ ਬੂੰਦ ਬਬੀਹੇ ਸੰਸਾਰ ਦੇ ਲਈ।
ਇਹ ਤਾਂ ਨਫ਼ਰਤ ਦੀ ਪੋਹਲੀ ਨੂੰ ਪੁੱਟ ਸੁੱਟਣ,
ਇਹ ਬੀ ਬੰਗਲੌਰੀ ਪਿਆਰ ਦੇ ਲਈ।
ਇਹ ਤਾਂ ਭਲਾ ਸਰਬੱਤ ਚਿੱਤ ਚਿਤਵਦਾ ਏ,
ਅਮਲ ਲਈ ਹੈ ਸਭ, ਨਾ ਤਕਰਾਰ ਦੇ ਲਈ।
ਬੰਦੇ ਸ਼ੇਰਾਂ ਬਘਿਆੜਾਂ ਜਿਹੇ ਬਣਨ ਬੰਦੇ,
ਇਹ ਭਾਵਨਾਵਾਂ ਹਰਨ ਡਾਰ ਦੇ ਲਈ।

ਰੰਗ ਰਤੜੇ ਨਾਮ ਦੇ ਭਰੇ ਭਾਂਡੇ,
ਇਹ ਨੇ ਸਾਧ ਬੈਠੇ ਇਹ ਨੇ ਸੰਤ ਬੈਠੇ।
ਕਰਤਾ ਇਹਨਾਂ ਦਾ ਕੋਠੀ ਦੇ ਵਿੱਚ ਬੈਠਾ ਏ,
ਤਾਹੀਓਂ ਪੰਜਾਂ ਦਾ ਕਰਕੇ ਅੰਤ ਬੈਠੇ।



## ਆ ਭੈਣੀ ਦੇ ਦਰਸ ਕਰਾਵਾਂ

ਇਹ ਭੈਣੀ ਨਹੀਂ ਭੂੰਦੜ ਭੈਣੀ,
ਇਹ ਭੈਣੀ ਨਹੀਂ ਰਾਈਆਂ ਭੈਣੀ,
ਭੈਣੀ ਸਾਹਿਬ ਸ੍ਰੀ ਇਹ ਭੈਣੀ ਰਾਈਆਂ,
ਇਸ ਮਿੱਟੀ ਨੂੰ ਸੀਸ ਝੁਕਾਵਾਂ।
ਚਿੱਤ ਚਿਤਾਵਾਂ ਤੱਕਾਂ ਮੈਂ ਓਦਾਂ ਆ ਭੈਣੀ ਦੇ,
ਆ ਭੈਣੀ ਦੇ ਦਰਸ ਕਰਾਵਾਂ।
ਆ ਭੈਣੀ ਦੇ
ਇਹ ਭੈਣੀ ਹੈ ਬੜੀ ਪੁਰਾਣੀ,
ਤ੍ਰੇਤੇ ਤੱਕ ਤਣੀ ਇਸਦੀ ਤਾਣੀ।
ਏਥੇ ਹਵਨ ਕੀਤੇ ਨੇ ਆ ਕੇ,
ਰਾਮ ਲਖਣ ਦੋਹਾਂ ਹੀ ਭਰਾਵਾਂ।
ਬਾਬੇ ਬੋਹੜ ਸੰਭਾਲ ਹੋਏ ਨੇ,
ਬਿਰਧ, ਆਸ਼ਰਮੀ ਪਾਲੇ ਹੋਏ ਨੇ।
ਜਿਨ੍ਹਾਂ ਏਥੇ ਸੇਵ ਕਮਾਈ,
ਏਸ ਦਰ ਦੀਆਂ ਮਾਨਣ ਛਾਵਾਂ।
ਏਥੇ ਰਾਮ ਨੇ ਰਾਮ ਧਿਆਇਆ,
ਨਿਰਗੁਣ ਸਰਗੁਣ ਹੀ ਦਿਸ ਆਇਆ।
ਅਕਾਲ ਬੁੰਗਿਓਂ ਛੱਡ ਤਰੰਗਾਂ,
ਧਰਮ ਦਾ ਕੀਤਾ ਰਾਹ ਸੁਖਾਵਾਂ।
ਆਹ ਲੋਹ ਏ ਲੰਗਰ ਏ ਭਾਗ,
ਰਾਤ ਦਿਨੇ ਮਿਲਦਾ ਵਰਤਾਰਾ।
ਪ੍ਰਦੇਸੀ ਕਰ ਕਮਲਾਂ ਗੱਡੀ,
ਤਪਦੀ ਏ ਤਪਦੀ ਰਹੂ ਸਾਵਾਂ।
ਔਹ ਚੁਬਾਰਾ ਹੁਣ ਨਹੀਂ ਕੱਚਾ,
ਨਾਤਾ ਗੁਰੂ ਹਰੀ ਨਾਲ ਪੱਕਾ।

ਏਥੋਂ ਕੁਤਰ ਸੁੱਟੀਆਂ ਬਹਿਕੇ,
ਜੜ੍ਹਾਂ ਬਿੱਲੇ ਦੀਆਂ ਨਾਲ ਲੈ ਮਾਂਵਾਂ।
ਆਹ ਥਾਂ ਚੀਨੀ ਸੁਰਖੀ ਲਈ ਸੀ,
ਗਊ ਮੱਝ ਨੇੜੇ ਬੱਝ ਗਈ ਸੀ।
ਪ੍ਰਤਾਪੀ ਰੇਸਾਂ ਵਿੱਚ ਚਾਹਿਆ,
ਘੋੜੇ ਤੇਜ਼ੋਂ ਤੇਜ਼ ਦੁੜਾਵਾਂ।
ਇਹ ਕੋਠੀ ਗੁਰੂ ਹਰੀ ਪਿਆਰੀ,
ਪ੍ਰਤਾਪੀ ਮਾਣੀ ਬਹੁ ਵਾਰੀ।
ਇਹ ਸ਼ੰਗਾਰੀ ਜਗਜੀਤ ਨੇ,
ਮੈਂ ਚਾਹਵਾਂ ਇਹਨੂੰ ਤੱਕਦਾ ਜਾਵਾਂ।
ਰਾਮ ਸਰੇ ਦਾ ਸਾਰਾ ਕੰਢਾ,
ਵਾਂਗ ਅਹੱਲਿਆ ਗਰਮ ਨ ਠੰਢਾ।
ਚਰਨ ਗੁਰੂ ਜਗਜੀਤ ਜਾਂ ਛੋਹਣ,
ਰੁਮਕਣ ਪ੍ਰਾਣ ਸੁਣੀਵਣ ਸਾਹਵਾਂ।
ਏਥੇ ਛੱਪਰਾਂ ਨੂੰ ਪਰ ਲੱਗੇ,
ਕਮਰੇ ਹੀ ਕਮਰੇ ਬੱਗੇ ਹੀ ਬੱਗੇ।
ਮਾਂ ਚੰਦਾਂ ਸਿੱਖੀ ਸੁਖ ਦੇਣ,
ਵੰਨ ਸੁਵੰਨੀਆਂ ਛੱਤ ਕੇ ਥਾਵਾਂ।
ਇੱਕ ਇਹ ਮੰਦਰ ਇੱਕ ਉਹ ਮੰਦਰ,
ਭਜਨ ਕੀਰਤਨ ਇਹਨਾਂ ਅੰਦਰ।
ਨਾ ਟਪਕਣ ਨਾ ਚੋਣ ਦਾ ਖ਼ਤਰਾ,
ਚਾਹੇ ਆਉਣ ਤੂਫ਼ਾਨੀ ਹਵਾਵਾਂ।
ਆ ਪਨੀਰੀ ਜੋ ਏਥੇ ਲਾਈ,
ਸਿੱਖੀ ਦੀ ਰਹਿਸੀ ਸ਼ੈਦਾਈ।
ਇਸ ਅਕੈਡਮੀ ਦੇ ਵਿੱਚ ਪੜ੍ਹਕੇ,
ਜਾ ਦੱਸੂ ਇਹਦਾ ਸਰਨਾਵਾਂ।
ਗੋਲ ਜਿਹਾ ਮੰਦਰ ਜਿਸ ਤੱਕਿਆ,
ਨੈਣੋਂ ਨੀਰ ਨੂੰ ਰੋਕ ਨਾ ਸੱਕਿਆ।
ਏਥੇ ਪ੍ਰਤਾਪੀ ਦੇਹ ਛੱਡੀ,
ਪ੍ਰਣ ਸੀ ਨਾ ਕਚਹਿਰੀ ਜਾਵਾਂ।
ਆ ਭੈਣੀ ਦੇ ਦਰਸ ਕਰਾਵਾਂ।



## ਸਭ ਨੂੰ ਖ਼ਾਲਸ ਸਰਦਾਰੀਆਂ ਬਖ਼ਸ਼ੀਆਂ ਨੇ

ਵਾਲੀ ਤਖ਼ਤ ਦਾ ਤਖ਼ਤ ਤੋਂ ਉੱਠਿਆ ਜਾਂ,
ਕੱਢੀ ਲਿਸ਼ਕਦੀ ਤੇਗ ਮਿਆਨ ਵਿੱਚੋਂ।
ਸੀਸ ਮੰਗਿਆ ਸਿੱਖਾਂ ਨੇ ਸਿਰ ਸੁੱਟੇ,
ਬਣੇ ਬੁੱਤ ਜਿਉਂ ਜਿੰਦ ਗਈ ਜਾਨ ਵਿੱਚੋਂ।
ਜਿਹੜੇ ਆਏ ਵਿਸਾਖੀ ਤੇ ਕਰਨ ਮੌਜਾਂ,
ਖਿਸਕਣ ਲੱਗ ਪਏ ਉਹ ਮੈਦਾਨ ਵਿੱਚੋਂ।
ਮਰਜੀਵੜੇ ਸਿੱਖਾਂ ਦੀ ਘਾਟ ਹੋ ਗਈ,
ਨਫ਼ਾ ਵਣਜਦੇ ਜਿਹੜੇ ਨੁਕਸਾਨ ਵਿੱਚੋਂ।

ਸੋਚਣ ਗੁਰੂ ਤੇ ਚੰਡੀ ਸਵਾਰ ਹੋਈ,
ਤਾਹੀਓਂ ਸਾਡੇ ਤੇ ਏਸ ਨੇ ਵਾਰ ਕਰਨੈ।
ਸੀਸ ਦੇ ਗੁਆਉਣੀ ਨਹੀਂ ਜਿੰਦ ਐਵੇਂ,
ਦਸਮ ਗੁਰੂ ਦਾ ਉਂਜ ਸਤਿਕਾਰ ਕਰਨੈ।

ਗੁਰਾਂ ਸੋਚਿਆ ਦੂਰ ਤੱਕ ਸਿੱਖ ਸੰਗਤ,
ਹਾਜ਼ਰ ਕਈ ਹਜ਼ਾਰ ਮੈਦਾਨ ਅੰਦਰ।
ਸੁਣੀ ਗਈ ਨਾ ਹੋਊ ਅਵਾਜ਼ ਤਾਹੀਓਂ,
ਨਹੀਂ ਉੱਠਿਆ ਕੋਈ ਦਿਵਾਨ ਅੰਦਰ।
ਫੇਰ ਤੇਗ ਲਹਿਰਾ ਗੜਗੱਜ ਬੋਲੇ,
ਦੇਹੁ ਸੀਸ ਜੇ ਜੀਣਾ ਜਹਾਨ ਅੰਦਰ।
ਸੀਸ ਤਲੀ ਬਿਨ ਪ੍ਰੇਮ ਦੀ ਗਲੀ ਸੁੰਨੀ,
ਚਾਨਣ ਕਰੇ ਕੋਈ ਨੇਰ੍ਹੇ ਸੁੰਨਸਾਨ ਅੰਦਰ।

ਹਿਲਜੁਲ ਹੋਈ ਪਰ ਹੋਇਆ ਨਾ ਖੜ੍ਹਾ ਕੋਈ,
ਮਨ ਆਈ ਕੋਈ ਦੂਜਾ ਹੀ ਖੜ੍ਹਾ ਹੋਵੇ।
ਸਾਡਾ ਧੜਾ ਏ ਦੇਗ ਦੇ ਛਕਣ ਵਾਲਾ,
ਤੇਗ ਛਕਣ ਵਾਲਾ ਦੂਜਾ ਧੜਾ ਹੋਵੇ।

ਧੜਾਧੜ ਨਹੀਂ ਧੜੇ ਦੇ ਵਿੱਚ ਪੈਂਦੇ,
ਜਿਹੜੇ ਧੜਾ ਇੱਕ ਗੁਰੂ ਦਾ ਰੱਖਦੇ ਨੇ।
ਘੜੀਆਂ ਘੜਤਾਂ ਦੇ ਨਾ ਕਾਇਲ ਹੁੰਦੇ,
ਹੁੰਦੇ ਸਿੱਖ ਉਹ ਗੁਰੂ ਪ੍ਰਤੱਖ ਦੇ ਨੇ।
ਉਹ ਨੇ ਜਾਣਦੇ ਗੁਰੂ ਦਾ ਹੁਕਮ ਵੱਡਾ,
ਗੋਬਿੰਦ ਗੁਰੂ, ਗੁਰ ਗੋਬਿੰਦ ਨੂੰ ਲਖਦੇ ਨੇ।
ਗਿਣਤੀ ਲੱਖਾਂ-ਕਰੋੜਾਂ ਦੀ ਭੀੜ ਐਵੇਂ,
ਗੁਰ ਨਾਲ ਲੱਖ ਦੇ ਨਹੀਂ ਤਾਂ ਕੱਖ ਦੇ ਨੇ।

ਹੁਕਮ ਗੁਰੂ ਦਾ ਸ਼ਾਹੀ ਫ਼ਰਮਾਨ ਮੰਨਣ,
ਸ਼ਹਿਨਸ਼ਾਹੀਆਂ ਪੈਰਾਂ 'ਚ ਰੋਲਦੇ ਨੇ।
ਜਿੰਦ ਹੀਰਿਆਂ ਤੁੱਲ ਜੇ ਗੁਰੂ ਕਿਰਪਾ,
ਨਹੀਂ ਤਾਂ ਕੌਡੀਆਂ ਦੇ ਤੁੱਲ ਤੋਲਦੇ ਨੇ।

ਬੈਠੇ ਇੱਕ ਲਹੌਰੀਏ ਸੋਚ ਸੋਚੀ,
ਤੇਰੀ ਜਿੰਦ ਏ, ਜਿਹੜੀ ਲੁਕਾਈ ਬੈਠੈਂ।
ਗੁਰੂ ਦਿੱਤੀ ਗੁਰੂ ਹੀ ਮੰਗਦਾ ਏ,
ਐਵੇਂ ਕਿਉਂ ਦੁਚਿੱਤੀ ਵਿੱਚ ਆਈ ਬੈਠੈਂ।
ਕਿਹਾ ਦਇਆ ਕਰ ਦੇਰ ਨਾਲ ਉੱਠਿਆ ਹਾਂ,
ਦਾਤਾ ਮੇਰਾ ਤੂੰ ਆਪ ਸਹਾਈ ਬੈਠੈਂ।
ਪੰਜਾਂ ਤੱਤਾਂ ਦੇ ਪੁਤਲੇ ਵਿੱਚ ਪ੍ਰਾਣ ਤੇਰੇ,
ਐਵੇਂ ਮੈਨੂੰ ਇਮਤਿਹਾਨ ਵਿੱਚ ਪਾਈ ਬੈਠੈਂ।

ਸੀਸ ਕੱਟ ਤੇ ਤਨ ਦਾ ਤੋੜ ਬੰਧਨ,
ਬੰਨ੍ਹ ਲੈ ਤੂੰ ਆਪਣੀ ਕਾਰ ਅੰਦਰ।
ਡੋਲਣ ਵਾਲੜਾ ਮਨ ਵੀ ਮੁੱਕ ਜਾਏਗਾ,
ਜਿਹੜਾ ਟਿਕਦਾ ਨਹੀਂ, ਬੇਕਾਰ ਅੰਦਰ।

ਐਸਾ ਦਇਆ ਨੇ ਦੀਵੜਾ ਬਾਲਿਆ ਏ,
ਧਰਮ ਰੋਸ਼ਨੀ 'ਚ ਬੂਹੇ ਖੋਲ੍ਹ ਗਏ ਨੇ।
ਹਿੰਮਤ ਕਰਕੇ ਗੁਰੂ ਦੇ ਆਏ ਸਾਹਵੇਂ,
ਸਹੀ ਰਸਤੇ ਉਹਨਾਂ ਨੇ ਟੋਲ ਲਏ ਨੇ।
ਮੋਹਕਮ ਮੰਨੀ ਸਰਦਾਰੀ ਨਾ ਹਾਕਮਾਂ ਦੀ,
ਸੱਚੇ ਸਾਹਿਬ ਨੇ ਸੁੱਚੇ ਮੰਨ ਬੋਲ ਲਏ ਨੇ।
ਬੋਲ ਗੁਰੂ ਦੇ ਰਹਿਤ ਨੂੰ ਪਿਆਰ ਕਰਨਾ,
ਇਹੀ ਸੱਚ ਦੀ ਤੱਕੜੀ ਤੋਲ ਲਏ ਨੇ।

ਪੰਜ ਛਕ ਕੇ ਪੰਜਾਂ ਨੇ ਪੰਜ ਮਾਰੇ,
ਪੰਜਾਂ ਪ੍ਰਭੂ ਦੀ ਫ਼ਤਹਿ ਗਜਾਈ ਉੱਚੀ।
ਗੁਰਾਂ ਖ਼ਾਲਸ ਸਰਦਾਰੀਆਂ ਬਖ਼ਸ਼ੀਆਂ ਨੇ,
ਜੁਗਾਂ ਤੱਕ ਰਹੂ ਸ਼ਾਨ ਬਣਾਈ ਉੱਚੀ।



# ਸਤਿਗੁਰ ਤੋਂ ਮੰਗ

ਮੰਗੀਏ ਗੁਰੂ ਤੋਂ ਧਨ ਦੀ ਦਾਤ ਮਿਲਜੈ,
ਹੋਈ ਖ਼ੁਸ਼ੀ ਜਦ ਭਰੇ ਭੰਡਾਰ ਗਏ ਨੇ।
ਜੇ ਔਲਾਦ ਨਾ, ਪੁੱਤ ਦੀ ਦਾਤ ਮੰਗੀਏ,
ਮਿਲਿਆ ਪੁੱਤ ਖਿੜ ਬਾਗ਼ ਪਰਵਾਰ ਗਏ ਨੇ।
ਮੰਗੀ ਮਿਲੀ ਸੋਭਾ ਸਾਰੇ ਜੱਗ ਦੀ ਏ,
ਮਿੱਤ ਜਿੱਤ ਗਏ ਨੇ ਵੈਰੀ ਹਾਰ ਗਏ ਨੇ।
ਮੰਗਾਂ ਸਾਰੀਆਂ ਮਿਹਰ ਤੋਂ ਛੋਟੀਆਂ ਨੇ,
ਮਿਹਰ ਮੰਗਣਾ ਵੱਡੇ ਵਿਸਾਰ ਗਏ ਨੇ।

ਛੋਟਾ ਮੈਂ ਅਨਜਾਣ ਜੇ ਜਾਣ ਸੱਕਾਂ,
ਮੰਗਾਂ ਬਖ਼ਸ਼ਸ਼, ਭੰਨ ਦੂਈ ਦੀ ਵੱਟ ਦੇਵੇ।
ਗਾਜਰ ਬੂਟੀ ਜਿਸ ਖੇਤ ਖ਼ਰਾਬ ਕੀਤੇ,
ਦ੍ਵੈਤ ਬੂਟੀ ਸਭ ਅੰਦਰੋਂ ਪੱਟ ਦੇਵੇ।

ਦੇਵੇ ਬਲ ਤੇ ਬੁਧ ਸੁਮੱਤ ਦੇਵੇ,
ਅੰਦਰੋਂ ਪ੍ਰੇਮ ਪਿਆਰ ਖੁਸ਼ਬੋ ਆਵੇ।
ਸਿੱਖ ਮਿਲੇ ਤਾਂ ਸਿੱਖ ਨੂੰ ਚਾਅ ਚੜ੍ਹ ਜੈ,
ਮੂੰਹ ਵੱਟੇ ਨਾ ਝੱਟ ਖਲੋ ਜਾਵੇ।
ਭਾਂਡਾ ਚੱਕ ਤੇ ਬਣੇ ਬਲੌਰ ਵਰਗਾ,
ਮਿਲਣ-ਮਿੱਟੀ ਨੂੰ ਇਸ ਤਰ੍ਹਾਂ ਗੋ ਆਵੇ।
ਦਿਸੇ ਨਾ ਬੇਗਾਨਾ ਨਾ ਕੋਈ ਵੈਰੀ,
ਜਿੱਥੋਂ ਆਵੇ ਬੱਸ ਚੰਗੀ ਹੀ ਸੋ ਆਵੇ।

ਮਹਿਕ ਮਿਲੂ ਤਾਂ ਮਿਲੂ ਜਗਜੀਤ ਗੁਰ ਤੋਂ,
ਮਹਿਕ ਮੰਗੀਏ ਨਾਮ ਦੀ ਦਾਤ ਮੰਗੀਏ।
ਦਇਆ-ਧਰਮ ਮੰਗੀਏ, ਪੁੰਨ-ਦਾਨ ਮੰਗੀਏ,
ਜਾਂ ਫਿਰ ਦਰਸ ਦਿਦਾਰ ਦਿਨ ਰਾਤ ਮੰਗੀਏ।



## ਭੁੱਲੇ ਇਨਸਾਨ ਹਾਂ

ਤੇਰੇ ਦਿੱਤੇ ਸੁਖਾਂ ਦਾਤਾ ਐਸੀ ਮਾਇਆ ਪਾ ਦਿੱਤੀ,
ਭੁੱਲ ਬੈਠੇ ਅਸੀਂ ਤੇਰੀ, ਬਾਣੀ ਅਤੇ ਬਾਣੇ ਨੂੰ।
ਉਦੋਂ ਤੂੰ ਸੈਂ ਯਾਦ ਜਦੋਂ, ਰੱਜੇ ਨਾ ਸੀ ਫਿੱਟੇ ਨਾ ਸੀ,
ਤਰਸੇ ਸਾਂ ਅਸੀਂ ਸਦਾ, ਇਨ ਇੱਕ ਇੱਕ ਦਾਣੇ ਨੂੰ।
ਜਪਦੇ ਸਾਂ ਨਾਮ ਸਦਾ, ਹੁਕਮ ਅਦੂਲਦੇ ਨਾ,
ਪਤਾ ਨਾ ਸੀ ਭਾਣਾ ਯਾਦ ਰੱਖਦੇ ਸਾਂ ਭਾਣੇ ਨੂੰ।
ਕੋਈ 'ਅਨਜਾਣ' ਬਣ ਲੈਂਦਾ ਨਾ ਸੁਮੱਤ ਅੱਜ,
ਸਮਝੀਏ ਨਾ ਕੁਝ ਵੀ ਸਿਆਣੇ ਤੋਂ ਸਿਆਣੇ ਨੂੰ।
ਸਾਰਿਆਂ ਸਪੂਤਾਂ ਸਿਰੋਂ ਸਿੱਖੀ ਦੀ ਪਛਾਣ ਲਾਹੀ,
ਨਾਈ ਲੇਖੇ ਲਾਈ ਆਈ ਪੀੜ੍ਹੀ ਦਰ ਪੀੜ੍ਹੀ ਏ।
ਭੁੱਕੀ ਢੱਕੀ ਘਰ ਸਾਡੇ, ਮਾਂਵਾ ਕਿਤੋਂ ਲੱਭ ਲੈਂਦੇ,
ਹੋਈ ਏ ਜੁਆਨੀ ਬੁੱਢੀ ਸੁਰਾ ਨਾਲ ਲੀੜ੍ਹੀ ਏ।

ਤਨ ਮਨ ਧਨ ਸਨ, ਬਲ ਬੁੱਧੀ ਸੁੱਧੀ ਲਈ,
ਉੱਤੇ ਦੀ ਥਾਂ ਥੱਲੇ ਪਰ ਲੈ ਜਾਂਦੀ ਪੁੱਠੀ ਸੀੜ੍ਹੀ ਏ।
ਡੰਗ ਮਾਰੇ ਨੂੰਹਾਂ ਵਾਰ, ਵਾਰ ਡਿੱਗੇ ਪਾਣੀ ਵਿੱਚ,
ਫਿਰ ਵੀ ਬਚਾਵੇ ਕੱਢੇ, ਕੈਸੀ ਸਿੱਖੀ ਚੀੜ੍ਹੀ ਏ।
ਬੀਬੀ ਗੋਲੀ ਹੋਈ ਜਾਂਦੀ, ਸਿੱਖੀ ਘਰੋਂ ਢੋਈ ਜਾਂਦੀ,
ਫੈਸ਼ਨਾਂ ਲਈ ਮੋਈ ਜਾਂਦੀ, ਕਦੋਂ ਹੋਸ਼ ਆਏਗੀ।
ਕੇਸਾਂ ਨੂੰ ਕਤਲ ਕਰੇ, ਚੁਨੜੀ ਨੂੰ ਪਰ੍ਹੇ ਪਰ੍ਹੇ,
ਮੁੰਡੇ ਜਿਹੇ ਲੀੜੇ ਧਰੇ, ਪਛਾਣੀ ਕਿੰਜ ਜਾਏਗੀ।
ਜੋ ਨਾ ਆਈ ਗੁਰੂ ਦਰ ਟੀ. ਵੀ. ਤੱਕੇ ਬੈਠ ਘਰ,
ਫਿਰਦੀ ਜੇ ਦਰ ਦਰ ਭਲੀ ਕਿੰਜ ਕਹਾਏਗੀ।
ਲਵੇ ਨਾ ਸੁਮੱਤ ਜੋ ਵੀ, ਕਰਦੀ ਕੁਪੱਤ ਜੋ ਵੀ,
ਛੱਡੇ ਜਤ ਸਤ ਜੋ ਵੀ ਔਲਾਦ ਨੂੰ ਗੁਆਏਗੀ।

ਅਸੀਂ ਫੜੇ ਪੁੱਠੇ ਰਾਹ ਦੀਵੜੇ ਨੂੰ ਹੱਥ ਚੁੱਕ,
ਆਪੇ ਤੂੰ ਬਚਾਉਣ ਆ, ਅਸੀਂ 'ਅਨਜਾਣ' ਹਾਂ।
ਮਨਮਤ ਮਨਮੁੱਖ, ਕੀਤੇ ਪੁੱਠੇ ਪਾਸੇ ਰੁੱਖ,
ਆਪੇ ਨੇ ਸਹੇੜੇ ਦੁੱਖ, ਤਾਂ ਹੀ ਪਰੇਸ਼ਾਨ ਹਾਂ।
ਜੋਗੇ ਤੂੰ ਬਚਾਇਆ ਆ, ਸਾਨੂੰ ਆਪੇ ਰਸਤੇ ਪਾ,
ਰੇਖੀਂ ਮੇਖ ਮਾਰ ਆਪ, ਅਸੀਂ ਤਾਂ ਨਾਦਾਨ ਹਾਂ।
ਗੁਰਮਤ ਸਮਝਾ ਦੇ, ਵਿਗੜੀ ਬਣਾ ਦੇ ਸਾਡੀ,
ਹਾਰ ਜਿੱਤ 'ਚ ਵਟਾ ਦੇ, ਭੁੱਲੇ ਇਹਸਾਨ ਹਾਂ।



## ਮੈਂ ਸਿੱਖ ਹਾਂ ਗੁਰ ਜਗਜੀਤ ਦਾ

ਮੈਂ ਸਿੱਖ ਹਾਂ ਗੁਰ ਜਗਜੀਤ ਦਾ।
ਮੁਖੜਾ ਮਹਿਮਾ ਦੇ ਗੀਤ ਦਾ।
ਮੈਂ ਜਾਣਾ ਸਭ ਅਨਜਾਣ ਨਹੀਂ।
'ਅਨਜਾਣ' ਨੂੰ ਮੇਰੀ ਪਛਾਣ ਨਹੀਂ।
ਬਿਨ ਸਤਿਗੁਰ ਮਾਣ ਤੇ ਤਾਣ ਨਹੀਂ।
ਮੈਂ ਪੱਕਾ ਉਸ ਦੀ ਰੀਤ ਦਾ।
ਮੈਂ ਸਿੱਖ ਹਾਂ ਗੁਰੂ ਜਗਜੀਤ ਦਾ।
ਮੇਰੀ ਮਾਂ ਤਾਂ ਬਹੁਤ ਸਿਆਣੀ ਏ।
ਨਾਨੀ ਤੋਂ ਸੁਣੀ ਕਹਾਣੀ ਏ।
ਦਾਦੀ ਵੀ ਇਹੋ ਬਖਾਣੀ ਏ।
ਸਾਡਾ ਨਾਤਾ ਗੁਰ ਨਾਲ ਪ੍ਰੀਤ ਦਾ।
ਮੈਂ ਸਿੱਖ ਹਾਂ ਗੁਰੂ ਜਗਜੀਤ ਦਾ।



# ਮੇਰਾ ਸਤਿਗੁਰ ਗੁਰ ਜਗਜੀਤ

ਮੇਰੇ ਸਤਿਗੁਰ ਗੁਰ ਜਗਜੀਤ।
ਮੇਰੀ ਉਸ ਉੱਤੇ ਪਰਤੀਤ।
ਮਾਤ ਭੁਪਿੰਦਰ ਦਾ ਉਹ ਜਾਇਆ।
ਗੁਰ ਪ੍ਰਤਾਪ ਨੇ ਲਾਡ ਲਡਾਇਆ।
ਪਿਤਾ ਗੁਰੂ ਤੋਂ ਮੰਗੀ ਸਿੱਖੀ।
ਸਿੱਖੀ ਜੋ ਹੈ ਖੰਨਿਓਂ ਤਿੱਖੀ।
ਪਿਛਲ ਰਾਤ ਬੰਦਗੀ ਕੀਤੀ।
ਨਾਲ ਪ੍ਰਭੂ ਉਸ ਲਾਈ ਪ੍ਰੀਤੀ।
ਸਾਨੂੰ ਬੰਦਗੀ ਉਹ ਸਿਖਾਵੇ।
ਚੰਗੇ ਬਣਨ ਦੇ ਗੁਣ ਸਮਝਾਵੇ।
ਦੇਵੇ ਨਾਮ ਦਾਨ ਇਸ਼ਨਾਨ।
ਦਰਸ਼ਨ ਕਰ ਹੋਵੇ ਕਲਿਆਣ।
ਸਦਾ ਰੱਖੇ ਮੇਰੇ ਸਿਰ ਹੱਥ।
ਗੁਰ ਜਗਜੀਤ ਮੇਰਾ ਸਮਰਥ।



## ਗੁਰੂ ਜਗਜੀਤ ਬਚਾ ਲੈਂਦੈ

ਜੁਗੋਂ ਬਾਹਰੀ ਜੱਗ ਜੇ ਹੋਣ ਲੱਗੇ,
ਜਿੰਦ ਗੁਰੂ ਜਗਜੀਤ ਬਚਾ ਲੈਂਦੈ।
ਧਰਤ ਗੋਰੇ ਦੀ ਤਰਸੇ ਜੇ ਬਿਨ ਪਾਣੀ,
ਓਥੇ ਝੜੀ ਦਾ ਮੀਂਹ ਵਰ੍ਹਾ ਦੇਂਦੈ।
ਕਿਤੇ ਧਰਮ ਨਾ ਪੰਖ ਲਾ ਉੱਡ ਜਾਏ,
ਸੱਚ-ਧਰਮ ਦੇ ਰਾਹ ਤੇ ਪਾ ਦੇਂਦੈ।
ਪਾਉਂਦੈ ਮਿਹਰ ਦੀ ਨਿਗਾਹ ਜਿਸ ਬੂਦੜੇ ਤੇ,
ਸੁੱਕੇ ਹਰੇ ਖਿਨ ਵਿੱਚ ਕਰਾ ਦੇਂਦੈ।

ਅਸੀਂ ਖਿੜ੍ਹੇ ਰਹੀਏ ਮਹਿਕਾਂ ਵੰਡੀਏ ਚਾ,
ਸਾਨੂੰ ਸੁਖਾਂ ਦੇ ਬਾਗ਼ ਵਿੱਚ ਘੱਲਦਾ ਏ।
ਸੁਣਦਾ ਬੇਨਤੀ ਦੁਖੜੇ ਕੱਟਣੇ ਲਈ,
ਦੁੱਖ ਆਪ ਸਰੀਰ ਤੇ ਝੱਲਦਾ ਏ।

ਝੱਲਦਾ ਨਹੀਂ ਕੋਈ ਸਿੱਖ ਗ਼ਰੀਬ ਰਹਿਜੇ,
ਕਿਸੇ ਥੁੜੋਂ ਕਾਰਨ ਵਾਧੂ ਝੂਰਦਾ ਰਹਿ।
ਐਵੇਂ ਸਮਝ ਵਿਚਾਰਾ ਯਤੀਮ ਉਹਨੂੰ,
ਜਣਾ-ਖਣਾ ਬੇਲੋੜਾ ਹੀ ਘੂਰਦਾ ਰਹਿ।
ਦੇਣ ਵਾਲੜੇ ਨਾਲ ਹੋਏ ਸਾਕ ਸਕਾ,
ਰਿਸ਼ਤਾ ਮੰਗਤਿਆਂ ਨਾਲ ਨਾ ਦੂਰ ਦਾ ਰਹਿ।
ਦੱਸੀ ਖੱਟਣ ਕਮਾਉਣ ਦੀ ਗੱਲ ਏਦਾਂ,
ਨਾਲ ਫਲਾਂ ਰਿਸ਼ਤਾ ਜਿਉਂ ਬੂਰ ਦਾ ਰਹਿ।

ਸਿੱਖ ਨਾ ਸਿਰਫ਼ ਅਮੀਰ ਪਦਾਰਥੋਂ ਨੇ,
ਗ਼ਰੀਬ ਨਿਵਾਜ਼ ਰੂਹਾਨੀ ਅਮੀਰ ਕੀਤੇ।
ਭਰੀ ਨਾਮ ਖ਼ੁਸ਼ਬੋ ਹੈ ਤਨ ਅੰਦਰ,
ਚੰਦਨ ਸਭੋ ਹੀ ਅੱਕ ਕਰੀਰ ਕੀਤੇ।

ਏਸ ਚੰਦਨ ਦੀ ਮਹਿਕ ਨੇ ਧਰਤ ਟੱਪੀ,
ਖਾਰੇ ਪਾਣੀਆਂ ਦੇ ਸਾਗਰ ਲੰਘ ਗਈ ਏ।
ਥਾਈਲੈਂਡ ਜਾ ਕੇ ਕਿਤੇ ਘਰ ਕੀਤਾ,
ਸਿੱਖੀ ਰੰਗਣ 'ਚ ਉਸਨੂੰ ਰੰਗ ਗਈ ਏ।
ਕਿਤੇ ਜਾ ਕਨੇਡਾ ਜਾਂ ਕੀਨੀਆਂ ਵਿੱਚ,
ਉੱਡ ਹੋਰ ਉਚੇਰੀ ਪਤੰਗ ਗਈ ਏ।
ਗਈ ਬਾਣੇ ਤੇ ਬਾਣੀ ਦੀ ਸ਼ਾਨ ਜਿੱਥੇ,
ਨਾਲ ਗੁਰੂ ਜਗਜੀਤ ਦੇ ਢੰਗ ਗਈ ਏ।

ਜਿਨ੍ਹਾਂ ਗੋਰਿਆਂ ਦੇਸ ਤੇ ਰਾਜ ਕੀਤਾ,
ਉਹਦੇ ਦੇਸ 'ਚ ਸਿੱਖੀ ਨਿਸ਼ਾਨ ਝੂਲੇ।
ਬਰਕਤ ਸਤਿਗੁਰੂ ਦੀ ਕਿਰਪਾ ਸਤਿਗੁਰੂ ਦੀ,
ਤਾਂਹੀਓ ਛੋਂਹਦਾ ਉਹ ਅਸਮਾਨ ਝੂਲੇ।

ਸਿੱਖੀ ਰੁੱਖੜਾ ਉੱਚਾ ਚਾਹੇ ਝੂਲਦਾ ਏ,
ਉਹਦੀ ਆਪਣੀ ਕਿਤੇ ਵੀ ਥਾਂ ਕੋਈ ਨਹੀਂ।
ਸਹਿੰਦਾ ਗੜੇ ਦੀ ਮਾਰ ਤੇ ਸੇਕ-ਸੂਰਜ,
ਉਸਦੀ ਆਪਣੀ ਠੰਢੜੀ ਛਾਂ ਕੋਈ ਨਹੀਂ।
ਹੋਣ ਸੈਂਕੜੇ ਉਮਰਾਂ ਦੇ ਸਾਲ ਲੰਮੇ,
ਫਿਰ ਵੀ ਪੁੱਛ ਪਰਤੀਤ ਜਹਾਂ ਕੋਈ ਨਹੀਂ।
ਉਹਨੂੰ ਤਖ਼ਤ ਤੇ ਤਾਜ ਦਾ ਮਾਣ ਬਖ਼ਸ਼ੇ,
ਸਿਰੋਂ ਲੰਘਿਆ ਐਸਾ ਹੁਮਾਂ ਕੋਈ ਨਹੀਂ।

ਪਰ ਨਾ ਕੋਈ ਉਸਦੀ ਵਾ ਵੱਲ ਵੇਖ ਸਕੇ,
ਜੇ ਕਰ ਗੁਰੂ ਉਸ ਤੇ ਮਿਹਰਬਾਨ ਹੋਵੇ।
ਕਿਰਪਾ ਗੁਰੂ ਜਗਜੀਤ ਦੀ ਬਣੀ ਰਹਿਜੈ,
ਸਿੱਖੀ ਰੁਖੜੇ ਦੀ ਤਾਂਹੀ ਸ਼ਾਨ ਹੋਵੇ।



## ਅੱਜ ਉਸਦੇ ਬੋਲਾਂ ਨੂੰ ਤਰਸਦੇ ਹਾਂ

ਕੁੰਜਣ ਲੱਗਿਆਂ ਗੁਰੂ ਪ੍ਰਤਾਪ ਆਪਣਾ,
ਜੱਗ ਜਿੱਤਣ ਲਈ ਗੁਰੂ ਜਗਜੀਤ ਕੀਤਾ।
ਜਿਹੜੇ ਪੰਥ ਦੋਖੀ ਪੰਥ ਪਾੜ ਰਹੇ ਸੀ,
ਉਹ ਲੰਗਰ ਤਾਂ ਗੁਰੂ ਜਗਜੀਤ ਸੀਤਾ।
ਜਿਹੜੇ ਦਰਦ ਵਿਛੋੜੇ ਨੇ ਮਾਰ ਘੱਤੇ,
ਮਿਲਿਆ ਉਹਨਾਂ ਨੂੰ ਬਣ ਜਗਜੀਤ ਮੀਤਾ।
ਸਾਰੇ ਭਰੇਂ ਚਾ ਨਾਮ ਦਾ ਪਾ ਅੰਮ੍ਰਿਤ,
ਭਾਂਡਾ ਨਾਮ ਬਿਨ ਰਿਹਾ ਨਾ ਕੋਈ ਰੀਤਾ।

ਰੀਤ ਪ੍ਰੀਤ ਜਦ ਮਾਰਦੀ ਤੀਰ ਤਿੱਖੇ,
ਗੇੜਾ ਖਾ ਤਾਂ ਚਰਨਾਂ ਤੇ ਢਹਿ ਪੈਂਦਾ।
ਕੁਬਜਾਂ ਵਾਂਗ ਉਹ ਕੁੱਬ ਕਢਾ ਲੈਂਦਾ,
ਏਸੇ ਦਰ ਜੋਗਾ ਹੋ ਕੇ ਰਹਿ ਪੈਂਦਾ।

ਹੋਈ ਕਦਰ ਵਜ਼ੀਰ ਦੀ ਵੱਧ ਹੱਦੋਂ,
ਸਮਝੇ ਰਤਨ ਸਰਾਫ਼ ਤੋਂ ਖੱਟਿਆ ਏ।
ਮਨ ਅਮਨ ਦਾ ਕਿਸੇ ਥਾਂ ਡੋਲਦਾ ਨਹੀਂ,
ਲੇਲਾ ਚਿੱਤਰੇ ਦੇ ਸਾਹਵੇਂ ਡਟਿਆ ਏ।
ਗਾਜਰ ਬੂਟੀ ਨਾ ਕਿਤੇ ਵਰਾਨ ਕਰ ਦਏ,
ਜੜ੍ਹੋਂ ਬੂਟੜਾ ਓਸ ਦਾ ਪੱਟਿਆ ਏ।
ਸੱਚ, ਸੁੱਚ, ਸੰਜਮ ਰੱਖ ਕੇ ਸੁਖ ਮਾਨਣ,
ਪੰਜਾਂ ਮਹਾਂਬਲੀਆਂ ਪਾਸਾ ਵੱਟਿਆ ਏ।

ਜਿਨ੍ਹਾਂ ਵੱਟਿਆ ਖੱਟਿਆ ਏਸ ਦਰ ਤੋਂ,
ਤੂੰ ਹੀ ਤੂੰ ਹੀ ਉਹ ਪਏ ਪੁਕਰਦੇ ਨੇ।
ਪਿੰਡ ਸ਼ਹਿਰ ਜਾਂ ਦੇਸ ਦੀ ਹੱਦ ਨਹੀਓਂ,
ਕੂਕੇ ਕੂਕਾਂ ਸਭ ਦੀਪਾਂ 'ਚ ਮਾਰਦੇ ਨੇ।

ਅੱਧੀ ਸਦੀ ਦੀ ਰਹਿਮਤ ਦੀ ਗੱਲ ਪੁੱਛੀਏ,
ਹਾਕ ਮਾਰ ਕੇ ਸਿੱਖ ਬਣਾਇਆ ਕਹਿੰਦੇ।
ਮੋਟੇ ਠੁਲ੍ਹੇ ਜਹੇ ਅਸੀਂ ਸਾਂ ਕੰਮ ਕਰਦੇ,
ਸਾਨੂੰ ਸੂਖਮ ਸੰਗੀਤ ਸਿਖਾਇਆ ਕਹਿੰਦੇ।
ਬਾਣੀ ਸ਼ੁੱਧ ਵੀ ਪੜ੍ਹਨੀ ਨਹੀਂ ਗੱਲ ਪੂਰੀ,
ਜੇ ਨਾ ਬਾਣੀ ਨੂੰ ਮਨ ਵਸਾਇਆ ਕਹਿੰਦੇ।
ਵਿੱਦਿਆ ਪੜ੍ਹ ਵਿਚਾਰ ਕੇ ਅਮਲ ਕਰਵਾ,
ਵਿੱਦਿਅਕ ਜਥਿਆਂ ਤਾਈਂ ਸਮਝਾਇਆ ਕਹਿੰਦੇ।
ਕਹਿੰਦੇ ਭਟਕਣਾ ਸਾਡੀਆਂ ਮੁੱਕੀਆਂ ਨੇ,
ਗੁਰੂ ਸਤਿਗੁਰੂ ਪ੍ਰਭੂ ਪ੍ਰਤੱਖ ਏਹੀ।
ਜਿਵੇਂ ਰੱਖਿਆ ਜੁਗਾਂ ਜੁਗਾਂਤਰਾਂ ਤੋਂ,
ਸਾਨੂੰ ਅੱਜ ਵੀ ਲਊਗਾ ਰੱਖ ਏਹੀ।

ਮੋਹ ਮਾਇਆ ਦਾ ਜਿਸ ਨੇ ਜਾਲ ਪਾਇਆ,
ਅੱਜ ਉਸਦੇ ਬੋਲਾਂ ਨੂੰ ਤਰਸਦੇ ਹਾਂ।
ਨੇਤਰ ਭਰ ਜਦ ਅਸਾਨੂੰ ਤੱਕਦਾ ਨਹੀਂ,
'ਕੱਲੇ ਖੜ੍ਹੇ ਹੋਏ ਵੀ ਨੈਣੋਂ ਬਰਸਦੇ ਹਾਂ।
ਕਦੀ ਮਿੱਤਰ ਪਿਆਰਾ ਤੱਕ ਹਾਲ ਪੁੱਛੇ,
ਵਾਰ ਵਾਰ ਪਏ ਚਰਨਾਂ ਨੂੰ ਪਰਸਦੇ ਹਾਂ।
ਦੌਲਤ ਦੁਨੀਆਂ ਦੀ ਕਿੰਜ ਰਜਾ ਸੱਕੇ,
ਭੁੱਖੇ ਮਿੱਠੀ ਮੁਸਕਾਨ ਤੇ ਦਰਸ ਦੇ ਹਾਂ।
ਇਹ ਹਾਂ ਜਾਣਦੇ ਸਾਡੀ ਨਹੀਂ ਵਾਹ ਕੋਈ,
ਤੇਰੀ ਬਖ਼ਸ਼ਸ਼ ਹੀ ਸਾਡਾ ਸਵਾਰ ਸੱਕੇ।
ਭਲਾ ਕੋਈ 'ਅਨਜਾਣ' ਕਿੰਜ ਜਾਣ ਸਕੇ,
ਕਦੋਂ ਰਹਿਮਤ ਦਾ ਖੁੱਲ੍ਹ ਭੰਡਾਰ ਸੱਕੇ।

❀ ❀

ਬੱਚਿਆਂ ਲਈ

## ਸਤਿਗੁਰ ਨਾਨਕ

ਸਤਿਗੁਰ ਨਾਨਕ ਜੱਗ ਵਿੱਚ ਆਇਆ।
ਡੁੱਬਦਾ ਬੇੜਾ ਬੰਨੇ ਲਾਇਆ।
ਜਰਵਾਣੇ ਸਨ ਹਮਲੇ ਕਰਦੇ।
ਡਰਦੇ ਡਰਦੇ ਹਿੰਦੀ ਜਰਦੇ।
ਕਿਤੇ ਸੀ ਭਾਗੋ ਜਿਹੇ ਰੱਤ ਪੀਣੇ।
ਕੌਡੇ ਬੰਦੇ ਤਲ ਖਾ ਜੀਣੇ।
ਕਿਤੇ ਕੋਈ ਸੱਜਣ ਠਗ ਬਣੇ ਸੀ।
ਰਾਜੇ ਸ਼ੀਹਾਂ ਵਾਂਗ ਤਣੇ ਸੀ।
ਚੜ੍ਹੇ ਪਹਾੜੀਂ ਵੱਡੇ ਸਾਧੂ।
ਲੋਕਾਂ ਉੱਤੇ ਭਾਰ ਸੀ ਵਾਧੂ।
ਵਲੀ ਕੰਧਾਰੀ ਬੜੇ ਹੰਕਾਰੀ।
ਪਾਣੀ ਨੂੰ ਸੀ ਜੱਫੀ ਮਾਰੀ।
ਨਾਰੀ ਸਭ ਥਾਂ ਬਣੀ ਵਿਚਾਰੀ।
ਰਾਜਾ ਜਣੇ ਨਾ ਮਿਟੇ ਖੁਆਰੀ।
ਅੰਧ ਵਿਸ਼ਵਾਸੀ ਨਾਨਕ ਡਿੱਠੇ।
ਅੰਦਰੋਂ ਸਿੰਬਲ ਬਾਹਰੋਂ ਮਿੱਠੇ।
ਨਾਨਕ ਸੱਚ ਦਾ ਚੰਨ ਚੜ੍ਹਾਇਆ।
ਕੂੜ ਹਨੇਰਾ ਦੂਰ ਭਜਾਇਆ।
ਉਸ ਕਿਹਾ ਕੋਈ ਧਰਮ ਨਾ ਉੱਚਾ।
ਚੰਗਾ ਅਮਲ ਹੀ ਰੱਖੇ ਸੁੱਚਾ।
ਉਸ ਦੀ ਸਿੱਖਿਆ ਮੰਨਣ ਹਾਰਾ।
ਅੱਜ ਵੀ ਉਸ ਨੂੰ ਸਿੱਖ ਪਿਆਰਾ।



## ਭਟਕਣ ਛੱਡ ਕੇ ਆਪਣੇ ਘਰ ਆਵਾਂ

ਬਾਰਾਂ, ਬਾਰਾਂ ਦੀ ਤੇਰ੍ਹਵੀਂ ਤਿੱਥ ਦੀ ਰਾਤ,
ਆਈ ਲੰਘੀ ਪਰ ਬਹੁਤ ਤੜਫ਼ਾ ਕੇ ਤੇ।
ਨੈਣੀ ਨੀਰ ਤੇ ਹਾਵਿਆਂ ਹਉਕਿਆਂ ਨਾਲ,
ਕਰਕ ਮਾਹਿ ਕਲੇਜੇ ਲਗਾ ਕੇ ਤੇ।
ਰੁੰਨਾ ਪੰਥ ਕੂਕਾ ਰੁੰਨੇ ਪਸ਼ੂ ਪੰਛੀ,
ਲੁੱਛ ਲੁੱਛ ਕੇ ਪਾਸੇ ਪਰਤਾ ਕੇ ਤੇ।
ਚੜ੍ਹਿਆ ਦਿਨ ਅੰਬਰ ਤ੍ਰਿਪ ਤ੍ਰਿਪ ਚੋਏ,
ਧਰਤ ਵਿੱਚ ਸਲ੍ਹਾਬਾ ਵਧਾ ਕੇ ਤੇ।

ਚੰਨ ਚੌਧਵੀਂ ਦਾ ਲੰਮੀ ਤਾਣ ਸੁੱਤਾ,
ਨਹੀਂ ਜਾਗਿਆ ਘੁੱਪ ਹਨੇਰ ਹੋਇਆ।
ਲਾਇਆ ਦਾਗ ਜੈ ਸਿੰਘ ਜਾਂ ਚਿਤਾ ਨੂੰ ਸੀ,
ਹਿਰਦੇ ਸੜੇ ਹਰ ਕੋਈ ਜਾਰੋ ਜਾਰ ਰੋਇਆ।

ਸੂਰਜ ਭੁੱਲਿਆ ਆਪਣਾ ਰਾਹ ਸ਼ਾਇਦ,
ਤਾਹੀਓਂ ਚਾਨਣ ਨੂੰ ਓਸ ਲੁਕਾਇਆ ਏ।
ਸਿੱਖੀ-ਧਰਤ ਨੂੰ ਰੋਸ਼ਨੀ ਦੇਣ ਖ਼ਾਤਰ,
ਚੰਦ ਕੌਰ ਮਾਂ ਬਚਨ ਨੂੰ ਪਾਲਿਆ ਏ।
ਬਚਨ ਹੁਕਮ ਜੋ ਗੁਰੂ ਜਗਜੀਤ ਜੀ ਦਾ,
ਉਸ ਪੰਥ ਦੇ ਤਾਈਂ ਸੁਣਾ ਲਿਆ ਏ।
ਤਾਂ ਹੀ ਉਦੈ ਹੋਏ ਭਾਨ ਦਾ ਭਾਨ ਕਰਨੇ,
ਸਿੱਖ ਸੰਗਤ ਨੇ ਮਨ ਟਿਕਾ ਲਿਆ ਏ।

ਬੈਠੇ ਦੂਰ ਜੋ ਹਾਜ਼ਰ ਹਜ਼ੂਰ ਹੋ ਗਏ,
ਦੌਰ ਆ ਗਿਆ ਏ ਫੇਰ ਦੌਰਿਆਂ ਦਾ।
ਫੁੱਲ ਟਹਿਕ ਪਏ ਚਹਿਕ ਪਏ ਫੇਰ ਪੰਛੀ,
ਉੱਡਣਾ ਦਿਸੇ ਲਟਬੌਰਿਆਂ ਭੌਰਿਆਂ ਦਾ।

ਰੰਗ ਰੱਤੜੇ ਰੰਗੇ ਗਏ ਰੰਗ ਗੁਰ ਦੇ,
ਐਪਰ ਭੂੰਡਾਂ ਦੀ ਵੱਖਰੀ ਚਾਲ ਹੀ ਹੈ।
ਉਹ ਅਠੂਹਿਆਂ ਵਾਂਗ ਨਾ ਬਦਲਦੇ ਨੇ,
ਡੰਗ ਮਾਰਨ ਦਾ ਇੱਕੋ ਖਿਆਲ ਹੀ ਹੈ।
ਨਿੰਦਿਆ ਚੁਗਲੀ ਦੇ ਉਹਨਾਂ ਨੇ ਫੜ੍ਹੇ ਸ਼ਸਤਰ,
ਬੇਮੁਖੀਆਂ ਦਾ ਟੋਲਾ ਨਾਲ ਹੀ ਹੈ।
ਜਿਸ ਤੇ ਬੈਠੇ ਨੇ ਟਾਹਣ ਉਹ ਵੱਢਦੇ ਨੇ,
ਕਿੰਜ ਬਚਣਗੇ ਵੱਡਾ ਸੁਆਲ ਹੀ ਹੈ।

> ਮਾਣਮੱਤੇ ਅਸੂਲਾਂ ਵੱਲ ਪਿੱਠ ਕਰਕੇ,
> ਨਾ-ਮਰਯਾਦੀਏ ਏਕਤਾ ਭਾਲਦੇ ਨੇ।
> ਇਹ ਆਪ ਤਾਂ ਡੁੱਬ ਰਹੇ ਸਭ ਬਾਮ੍ਹਣ,
> ਨਾਲ ਨਾਲ ਜਜਮਾਨਾਂ ਨੂੰ ਗਾਲਦੇ ਨੇ।

ਮੂੰਹੋਂ ਫੁੱਟਿਆਂ ਫੁੱਟ ਦਾ ਬੋਲ ਜਿਹੜਾ,
ਉਸ ਨੂੰ ਏਕਤਾ ਦਾ ਫ਼ਲ ਲੱਗਣਾ ਨਹੀਂ।
ਕਿੱਕਰ ਬੀਜਿਆਂ ਦਾਖਾਂ ਤਾਂ ਨਾ ਲੱਗਣ,
ਕਿਸੇ ਘਰ ਲਈ ਕਿੱਕਰ ਨੂੰ ਖੱਗਣਾ ਨਹੀਂ।
ਜਿਸਦੇ ਫਲ ਫੁੱਲ ਪੱਤੇ ਨਹੀਂ ਕੰਮ ਆਉਣੇ,
ਓਸ ਸਿੰਬਲ ਨੂੰ ਲਾ ਕੇ ਠੱਗਣਾ ਨਹੀਂ।
ਪੈਰ ਸੜਨਗੇ ਗਰਮੀ 'ਚ ਟਿੱਬਿਆਂ ਵਿੱਚ,
ਠੰਢੀ ਵਾ ਨੇ ਓਸ ਥਾਂ ਵਗਣਾ ਨਹੀਂ।

> ਅਮਨ ਏਕਤਾ ਜੇ ਹੈ ਮਿਸ਼ਨ ਮੇਰਾ,
> ਬਿਨਾਂ ਦੇਰ ਤੋਂ ਗੁਰੂ ਦੇ ਦਰ ਆਵਾਂ।
> ਮੈਂ 'ਅਨਜਾਣ' ਹਾਂ ਭੁੱਲਾਂ ਹਾਂ ਖਿਮਾ ਮੰਗਾਂ,
> ਭਟਕਣ ਛੱਡ ਕੇ ਆਪਣੇ ਘਰ ਆਵਾਂ।

❀ ❀ ❀



ਤਾਰਾ ਸਿੰਘ ਅਨਜਾਣ ਅੱਧੀ ਸਦੀ ਤੋਂ ਵੱਧ ਸਮੇਂ ਤੋਂ ਕਵਿਤਾਵਾਂ ਰਚ ਰਿਹਾ ਅਤੇ ਸਟੇਜ ਉੱਤੇ ਪੇਸ਼ ਕਰ ਰਿਹਾ ਹੈ। 'ਸੰਭਾਲ' ਉਸ ਦੀਆਂ ਚੋਣਵੀਆਂ ਕਵਿਤਾਵਾਂ ਦਾ ਸੰਗ੍ਰਹਿ ਹੈ।

ਅਨਜਾਣ ਦੀ ਪਛਾਣ ਮੁੱਖ ਰੂਪ ਵਿੱਚ ਇੱਕ ਵਾਰਤਕਕਾਰ ਵਜੋਂ ਸਾਮ੍ਹਣੇ ਆਈ ਹੈ। ਉਸ ਦੇ ਕਈ ਨਿਬੰਧ ਸੰਗ੍ਰਹਿ, ਜੀਵਨੀਆਂ, ਵਿਅਕਤੀ-ਚਿੱਤਰ, ਬਾਣੀਆਂ ਦੇ ਅਧਿਐਨ ਪ੍ਰਕਾਸ਼ਿਤ ਹੋਏ ਹਨ। ਉਸ ਦੀਆਂ ਇਤਿਹਾਸ ਸੰਬੰਧੀ ਰਚਨਾਵਾਂ ਵੀ ਪ੍ਰਕਾਸ਼ਿਤ ਹੋਈਆਂ ਹਨ। ਉਹ ਦੀ ਸੋਚ ਦਾ ਅਧਾਰ, ਗੁਰਬਾਣੀ ਦੇ ਪੱਵਿਤਰ ਕਥਨ, ਇਤਿਹਾਸ, ਮਨੁੱਖੀ ਕਦਰਾਂ-ਕੀਮਤਾਂ, ਪ੍ਰਭੂ-ਭਗਤੀ, ਸਤਿਗੁਰੂ ਤੇ ਸਰਧਾ ਤੇ ਦੇਸ-ਭਗਤੀ ਆਦਿ ਹੈ। ਇਹੀ ਦ੍ਰਿਸ਼ਟੀਕੋਣ ਅਨਜਾਣ ਦੀ ਕਵਿਤਾ ਵਿੱਚੋਂ ਵੀ ਉਜਾਗਰ ਹੁੰਦਾ ਹੈ। ਪਾਠਕਾਂ ਨੂੰ ਇਸ ਸੰਗ੍ਰਹਿ ਦੀਆਂ ਕਵਿਤਾਵਾਂ ਉੱਚੀਆਂ ਸੁੱਚੀਆਂ ਕਦਰਾ-ਕੀਮਤਾਂ ਨਾਲ ਜੋੜਦੀਆਂ ਹੋਈਆਂ ਸੁਹਜ-ਸੁਆਦ ਪ੍ਰਦਾਨ ਕਰਨਗੀਆਂ।